ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਸ੍ਰੀ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ

## ਦੀ ਕਿਰਪਾ ਅਤੇ ਬਖਸ਼ਿਸ਼ ਨਾਲ

## ਸ. ਪਰਕਾਸ਼ ਸਿੰਘ ਜੀ ਬਾਦਲ

## ਮਾਨਯੋਗ ਮੁੱਖ ਮੰਤਰੀ ਪੰਜਾਬ

## ਦੀ ਸਰਕਾਰ ਦੌਰਾਨ ਕੀਤੇ ਗਏ ਵਿਕਾਸ ਕਾਰਜਾਂ ਦਾ ਵੇਰਵਾ । ਆਪ ਜੀ ਦੀ ਜਾਣਕਾਰੀ ਲਈ ।




150 ਵਾਂ
1857 ਸਾਲ 2007

ਵੱਲੋਂ : **ਸੁਰਿੰਦਰ ਸਿੰਘ ਨਾਮਧਾਰੀ**

**ਵਾਈਸ ਚੇਅਰਮੈਨ ਕੂਕਾ ਸ਼ਹੀਦ ਯਾਦਗਾਰੀ ਟ੍ਰਸਟ**

**ਮੀਤ ਪ੍ਰਧਾਨ ਨਾਮਧਾਰੀ ਦਰਬਾਰ**

158 ਬਾਦਲ ਸਾਹਿਬ ਦੀ (1997-2001) ਦੀ ਸਰਕਾਰ ਦੌਰਾਨ ਸਤਿਗੁਰੂ ਪਰਤਾਪ ਸਿੰਘ ਅਪੋਲੋ ਹਸਪਤਾਲ ਦੀ 37 ਕਨਾਲ 16 ਮਰਲੇ ਜਮੀਨ ਦਾ ਕਬਜਾ ਦਵਾਇਆ ਗਿਆ ਅਤੇ ਹਸਪਤਾਲ ਦੀ ਬਿਲਡਿੰਗ ਬਨਾਉਣ ਲਈ ਨਕਸ਼ੇ ਪਾਸ ਕੀਤੇ ਗਏ ।





---


## ਨਾਮਧਾਰੀ ਸ਼ਹੀਦੀ ਸਮਾਰਕ

ਨਿਊ ਸਿਵਿਲ ਹਸਪਤਾਲ, ਜੇਲ ਰੋਡ, ਲੁਧਿਆਣ-141-008 (ਇੰਡੀਆ)

ਫੋਨ : 09872213113, 09814120427, 0161-2721675,2670123, 2673123

ਫੈਕਸ : 0161-2542800, 2722261

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਲਹਿਰ ਸਬੰਧੀ ਹੋਏ ਕੌਮੀ ਪੱਧਰ ਦੇ ਕਾਰਜ

1 ਕੂਕਾ ਲਹਿਰ ਨੂੰ ਕੌਮੀ ਪੱਧਰ ਤੇ **Freedom Movement** ਦੀ ਮਾਨਤਾ ਦਿੱਤੀ ਗਈ ।

2 ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਪਾਰਲੀਮੈਂਟ ਹਾਊਸ ਵਿਚ ਲਗਾਈ ਗਈ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਜਿਸਦੀ ਘੁੰਡ ਚੁਕਾਈ ਮਾਨਯੋਗ ਪ੍ਰਧਾਨ ਮੰਤਰੀ ਜੀ ਵੱਲੋਂ ਕੀਤੀ ਗਈ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਦਾ ਪਹਿਲੀ ਵਾਰ ਪਾਰਲੀਮੈਂਟ ਵਿਚ ਸੁਆਗਤ ਕੀਤਾ ਗਿਆ।

3 ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਲੋਕ ਸਭਾ ਦੇ ਸੈਂਟਰਲ ਹਾਲ ਵਿਚ ਲਗਵਾਉਣ ਲਈ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਦੇਸ਼ ਦੇ ਰਾਸ਼ਟਰ ਪਿਤਾਮਾ ਦੀ ਉਪਾਧੀ ਦੇਣ ਲਈ 24 ਸੰਸਦ ਮੈਂਬਰਾਂ ਤੋਂ ਮੈਮੋਰੰਡਮ ਸਾਈਨ ਕਰਵਾ ਕੇ ਮਾਨਯੋਗ ਪ੍ਰਧਾਨ ਮੰਤਰੀ ਜੀ ਨੂੰ ਅਤੇ ਸਪੀਕਰ ਲੋਕ ਸਭਾ ਜੀ ਨੂੰ ਭੇਜਿਆ ਗਿਆ ਹੈ

4 ਕੇਂਦਰੀ ਰੇਲ ਮੰਤਰਾਲੇ ਵੱਲੋਂ ਲੁਧਿਆਣਾ ਦੇ ਰੇਲਵੇ ਸਟੇਸ਼ਨ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਇਤਿਹਾਸ ਦਾ ਹਿਸਟਰੀ ਬੋਰਡ **12X15** ਸਾਈਜ ਦਾ ਬਣਵਾ ਕੇ ਲਗਾਇਆ ਗਿਆ ਹੈ । ਇਸੇ ਰੇਲਵੇ ਸਟੇਸ਼ਨ ਤੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ 18 ਜਨਵਰੀ 1872 ਨੂੰ ਲੁਧਿਆਣਾ ਰੇਲਵੇ ਸਟੇਸ਼ਨ ਤੋਂ ਰੇਲਗੱਡੀ ਰਾਂਹੀ ਜਲਾਵਤਨ ਕੀਤਾ ਗਿਆ ਸੀ ।

5 ਕੇਂਦਰ ਸਰਕਾਰ ਦੇ ਸਭਿਆਚਾਰਕ ਮੰਤਰਾਲੇ ਵੱਲੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਹਾੜਾ (ਬਸੰਤ ਪੰਚਮੀ) ਨੂੰ ਕੌਮੀ ਪੱਧਰ ਤੇ ਮਨਾਉਣ ਲਈ ਮਨਜ਼ੂਰ ਕੀਤਾ

6 ਕੇਂਦਰ ਸਰਕਾਰ ਦੇ ਸਭਿਆਚਾਰਕ ਮੰਤਰਾਲੇ ਵੱਲੋਂ 17-18 ਜਨਵਰੀ ਮਲੇਰਕੋਟਲਾ ਦੇ 66 ਨਾਮਧਾਰੀ ਸਿੰਘਾਂ ਸ਼ਹੀਦੀ ਦਿਹਾੜਾ ਕੌਮੀ ਪੱਧਰ ਮਨਾਉਣ ਲਈ ਮਨਜ਼ੂਰ ਕੀਤਾ

7 ਪੰਜਾਬ ਸਰਕਾਰ ਵੱਲੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਅੰਦਲਨ ਸਬੰਧੀ ਵਿਗਿਆਨ ਭਵਨ, ਨਵੀਂ ਦਿੱਲੀ ਵਿਖੇ ਮਾਨਯੋਗ ਪ੍ਰਧਾਨ ਮੰਤਰੀ ਜੀ ਦੀ ਪ੍ਰਧਾਨਗੀ ਹੇਠ ਸੈਮੀਨਾਰ ਦਾ ਅਯੋਜਨ ਕੀਤਾ ਜਾ ਰਿਹਾ ਹੈ । ਇਸ ਸੈਮੀਨਾਰ ਵਿਚ ਆਉਣ ਲਈ ਮਾਨਯੋਗ ਪ੍ਰਧਾਨ ਮੰਤਰੀ ਜੀ ਨੇ ਆਪਣੀ ਸਹਿਮਤੀ ਭੇਜ ਦਿਤੀ ਹੈ ।

8 ਕੇਂਦਰ ਸਰਕਾਰ ਵੱਲੋਂ ਨਾਮਧਾਰੀ ਸ਼ਹੀਦਾਂ ਨੂੰ ਕੌਮੀ ਸ਼ਹੀਦਾਂ ਦਾ ਦਰਜਾ ਦੇ ਕੇ ਅਤੇ ਕੌਮੀ ਸ਼ਹੀਦਾਂ ਦੀ ਸੂਚੀ ਵਿਚ ਸ਼ਾਮਲ ਕੀਤਾ ਗਿਆ ਹੈ ।

9 ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਪੁਰਬ ਅਤੇ ਬਸੰਤ ਪੰਚਮੀ ਨੂੰ ਰਾਜ ਪੱਧਰ ਤੇ ਮਨਾਉਣਾ ਅਤੇ ਰਾਜ ਪੱਧਰ ਤੇ ਛੁੱਟੀ ਜਾਰੀ ਕੀਤੀ।

10 ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਤੇ ਐਵਾਰਡ ਰੱਖਣ ਲਈ ਮਾਨਯੋਗ ਮੁੱਖ ਮੰਤਰੀ ਜੀ ਵਲੋਂ ਪ੍ਰਧਾਨ ਮੰਤਰੀ ਜੀ ਨੂੰ ਪੱਤਰ ਲਿਖਿਆ ਹੈ ਅਤੇ ਸਟੇਟ ਲੈਵਲ ਤੇ ਅਵਾਰਡ ਰੱਖਣ ਲਈ ਕਾਰਵਾਈ ਚਲ ਰਹੀ ਹੈ ।

11 ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ **Z** ਸੁਰੱਖਿਆ ਮੁਹਈਆ ਕੀਤੀ ਗਈ ਅਤੇ ਏਅਰਪੋਰਟ ਅਥਾਰਿਟੀ ਵਲੋਂ ਸ੍ਰੀ ਸਤਿਗੁਰੂ ਜੀ ਨੂੰ ਏਅਰਪੋਰਟ ਤੇ **VVIP** ਸਹੂਲਤਾਂ ਦਿਤੀਆਂ ਜਾਂਦੀਆਂ ਸਨ।

## ਨਾਮਧਾਰੀ ਸ਼ਹੀਦੀ ਸਮਾਰਕ ਮਲੇਰਕੋਟਲਾ ਦੇ ਵਿਕਾਸ ਕਾਰਜਾਂ ਦਾ ਵੇਰਵਾ

12 ਨਾਮਧਾਰੀ ਸ਼ਹੀਦੀ ਸਮਾਰਕ ਮਲੇਰਕੋਟਲਾ ਵਿਖੇ ਬਨਣ ਵਾਲੇ ਮੈਡੀਟੇਸ਼ਨ ਹਾਲ ਲਈ ਪ੍ਰਧਾਨ ਮੰਤਰੀ ਜੀ ਕੋਲੋਂ 1/-ਕਰੋੜ ਰੁਪਏ ਦੀ ਗ੍ਰਾਂਟ ਦਿਵਾਈ ।

13 ਨਾਮਧਾਰੀ ਸ਼ਹੀਦੀ ਸਮਾਰਕ ਮਲੇਰਕੋਟਲਾ ਵਿਖੇ ਬਨਣ ਵਾਲੇ ਮੈਡੀਟੇਸ਼ਨ ਹਾਲ ਦੀ ਉਸਾਰੀ ਲਈ 50/- ਲੱਖ ਰੁਪਏ ਦੀ ਗ੍ਰਾਂਟ ਦਿੱਤੀ ।

14 ਨਾਮਧਾਰੀ ਸ਼ਹੀਦੀ ਸਮਾਰਕ ਮਲੇਰਕੋਟਲਾ ਦੇ ਸਮਾਰਕ ਦੀ ਮੇਨਟੀਨੈਂਸ ਲਈ ਕੇਂਦਰ ਸਰਕਾਰ ਤੋਂ 5/- ਲੱਖ ਰੁਪਏ ਦੀ ਗ੍ਰਾਂਟ ਦਿਵਾਈ ।

15 ਨਾਮਧਾਰੀ ਸ਼ਹੀਦੀ ਸਮਾਰਕ ਮਲੇਰਕੋਟਲਾ ਦੇ ਆਲੇ ਦੁਆਲੇ ਦੇ ਏਰੀਏ ਨੂੰ ਕੰਟਰੋਲ ਏਰੀਆ ਘੋਸ਼ਿਤ ਕੀਤਾ ਗਿਆ ਹੈ ਤਾ ਕਿ ਕੋਈ ਅਣਅਧਿਕਾਰਤ ਉਸਾਰੀ ਨਾ ਹੋ ਸਕੇ ।

16 ਨਾਮਧਾਰੀ ਸ਼ਹੀਦੀ ਸਮਾਰਕ ਮਲੇਰਕੋਟਲਾ ਵਿਖੇ ਤਿੰਨ ਉਹ ਇਤਿਹਾਸਕ ਤੋਪਾਂ ਦਿਤੀਆਂ ਗਈਆਂ ਜਿੰਨਾਂ ਤੋਪਾਂ ਨਾਲ ਅੰਗਰੇਜ਼ਾਂ ਨੇ 66 ਨਾਮਧਾਰੀ ਸਿੰਘਾਂ ਨੂੰ ਮਲੇਰਕੋਟਲਾ ਵਿਖੇ ਸ਼ਹੀਦ ਕੀਤਾ ਗਿਆ ਸੀ ।

17 ਨਾਮਧਾਰੀ ਸ਼ਹੀਦੀ ਸਮਾਰਕ ਮਲੇਰਕੋਟਲਾ ਦੇ ਅੰਦਰ ਅਤੇ ਬਾਹਰ 20 ਲੱਖ ਰੁਪਏ ਦੀਆਂ ਸਟਰੀਟ ਲਾਈਟਸ ਲਗਵਾਈਆਂ ਗਈਆਂ ।

18 ਪੰਜਾਬ ਸਰਕਾਰ ਵਲੋਂ ਨਾਮਧਾਰੀ ਸ਼ਹੀਦੀ ਸਮਾਰਕ ਮਲੇਰਕੋਟਲਾ ਵਿਖੇ ਲਗਭਗ 28/- ਲੱਖ ਰੁਪਏ ਖਰਚ ਕਰਕੇ ਸੀਵਰੇਜ ਪਾਇਆ ਗਿਆ ਅਤੇ ਸੀਵਰੇਜ ਦੇ ਮੁਫਤ ਕੁਨੈਕਸ਼ਨ ਦਿਤੇ ਗਏ।

19 ਨਾਮਧਾਰੀ ਸ਼ਹੀਦੀ ਸਮਾਰਕ ਮਲੇਰਕੋਟਲਾ ਦੇ ਆਲੇ ਦੁਆਲੇ ਖੜੇ ਗੰਦੇ ਪਾਣੀ ਦੀ ਨਿਕਾਸੀ ਲਈ ਮੁੱਖ ਮੰਤਰੀ ਜੀ ਵਲੋਂ 11/- ਲੱਖ ਰੁਪਏ ਦੀ ਰਾਸ਼ੀ ਖਰਚ ਕੀਤੀ ਗਈ ਅਤੇ ਬਾਕੀ ਰਹਿੰਦੇ ਕੰਮ ਲਈ 50/- ਲੱਖ ਰੁਪਏ ਹੋਰ ਮੰਨਜ਼ੂਰ ਕੀਤੇ ਗਏ ਹਨ ।

20 ਪੰਜਾਬ ਸਰਕਾਰ ਵਲੋਂ ਹਰ ਸਾਲ 17 ਜਨਵਰੀ ਨੂੰ 66 ਨਾਮਧਾਰੀ ਸ਼ਹੀਦ ਸਿੰਘਾਂ ਦੀ ਯਾਦ ਵਿਚ ਜਿਲਾ ਸੰਗਰੂਰ ਵਿਚ ਲੋਕਲ ਛੁੱਟੀ ਕੀਤੀ ਜਾਂਦੀ ਹੈ ।

21 ਪੰਜਾਬ ਸਰਕਾਰ ਵਲੋਂ ਮੁੱਖ ਆਰਕੀਟੈਕਟ ਪੰਜਾਬ ਨੂੰ ਹੁਕਮ ਜਾਰੀ ਕੀਤੇ ਹਨ ਸਾਰੇ ਨਾਮਧਾਰੀ ਸਮਾਰਕਾਂ (ਮਲੇਰਕੋਟਲਾ, ਰਾਏਕੋਟ, ਅੰਮ੍ਰਿਤਸਰ, ਲੁਧਿਆਣਾ, ਸ੍ਰੀ ਭੈਣੀ ਸਾਹਿਬ ਅਤੇ ਰਾਈਆਂ) ਦੇ ਡਿਜਾਇਨ ਤਿਆਰ ਕੀਤੇ ਜਾਣ ਅਤੇ ਕੋਈ ਆਰਕੀਟੈਕਟ ਫੀਸ ਨਾ ਵਸੂਲੀ ਜਾਵੇ ।

22 ਪੰਜਾਬ ਸਰਕਾਰ ਵੱਲੋਂ ਮਲੇਰਕੋਟਲਾ ਵਿਖੇ ਹਰ ਸਾਲ 17 ਜਨਵਰੀ ਨੂੰ 66 ਨਾਮਧਾਰੀ ਸਿੰਘਾਂ ਦੀ ਯਾਦ ਵਿਚ ਰਾਜ ਪੱਧਰੀ ਸਮਾਗਮ ਮਨਾਇਆ ਜਾਂਦਾ ਹੈ

23 ਨਾਮਧਾਰੀ ਸ਼ਹੀਦੀ ਸਮਾਰਕ ਮਲੇਰਕੋਟਲਾ ਵਿਖੇ ਉਸਾਰੇ ਜਾਣ ਵਾਲੇ ਮੈਡੀਟੇਸ਼ਨ ਹਾਲ ਲਈ ਖਰੀਦੇ ਜਾਣ ਵਾਲੇ ਬਿਲਡਿੰਗ ਮਟੀਰੀਅਲ ਤੇ ਪੰਜਾਬ ਸਰਕਾਰ ਦੇ ਕਰ ਅਤੇ ਆਬਕਾਰੀ ਵਿਭਾਗ ਵੱਲੋਂ 2,87,50,000/- ਰੁਪਏ ਤਕ ਬਿਲਡਿੰਗ ਮਟੀਰੀਅਲ ਤੇ ਵੈਟ ਤੋਂ ਛੋਟ ਦਿਤੀ ਗਈ ਹੈ ।

## ਗੁਰੂ ਨਾਨਕ ਦੇਵ ਯੂਨੀਵਰਸਟੀ ਅੰਮ੍ਰਿਤਸਰ ਵਿਖੇ ਸਥਾਪਤ ਸਤਿਗੁਰੂ ਰਾਮ ਸਿੰਘ ਚੇਅਰ

24 ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਖੇ ਸਥਾਪਤ ਸ਼ਤਿਗੁਰੂ ਰਾਮ ਸਿੰਘ ਚੇਅਰ ਨੂੰ ਦੁਬਾਰਾ ਚਾਲੂ ਕਰਨ ਲਈ 8/- ਲੱਖ ਰੁਪਏ ਦੀ ਪਹਿਲਾਂ ਗ੍ਰਾਂਟ ਜਾਰੀ ਕੀਤੀ ਗਈ ਅਤੇ ਹੁਣ ਚਾਲੂ ਵਿੱਤੀ ਸਾਲ (2011-12) ਲਈ 8/- ਲੱਖ ਰੁਪਏ ਦੀ ਰਾਸ਼ੀ ਜਾਰੀ ਕੀਤੀ ਗਈ ।

25 ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵੱਲੋਂ **B.A., M.A.(Annual System), M.A.(Semester System)** ਅਤੇ **M.Phill : Cource III** ਦੀਆਂ ਜਮਾਤਾਂ ਵਿਚ ਸਤਿਗੁਰੂ ਰਾਮ ਸਿੰਘ ਅਤੇ ਕੂਕਾ ਲਹਿਰ ਸਬੰਧੀ ਚੈਪਟਰ ਸਿਲੇਬਸ ਵਿਚ ਐਡ ਕਰਕੇ ਪੜ੍ਹਾਏ ਜਾ ਰਹੇ ਹਨ ਅਤੇ ਬਾਕੀ ਯੂਨੀਵਰਸਟੀਆਂ ਵਲੋਂ ਵੀ ਸਲੇਬਸ ਵਿਚ ਪਾਠ ਸ਼ਾਮਲ ਕੀਤੇ ਜਾ ਰਹੇ ਹਨ ।

26 ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵੱਲੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਲਹਿਰ ਸਬੰਧੀ ਵਿਦਿਆਰਥੀਆਂ ਨੂੰ **Phd** ਵੀ ਕਰਵਾਈ ਜਾ ਚੁੱਕੀ ਹੈ ਅਤੇ ਕਈਆਂ ਵਲੋਂ ਕੀਤੀ ਜਾ ਰਹੀ ਹੈ ।

## ਸੂਚਨਾ ਤੇ ਪ੍ਰਸਾਰਣ ਮੰਤਰਾਲਾ ਭਾਰਤ ਸਰਕਾਰ ਵਲੋਂ ਕੀਤੇ ਗਏ ਕਾਰਜਾਂ ਦਾ ਵੇਰਵਾ

27 ਕੇਂਦਰ ਸਰਕਾਰ ਦੇ ਸੂਚਨਾ ਤੇ ਪ੍ਰਸਾਰਣ ਮੰਤਰਾਲੇ ਵੱਲੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਅਤੇ ਕੂਕਾ ਲਹਿਰ ਬਾਰੇ ਡਾਕੂਮੈਂਟਰੀ ਫਿਲਮ (ਹਿੰਦੀ, ਅੰਗਰੇਜ਼ੀ, ਮਰਾਠੀ, ਤਾਮਿਲ, ਬੰਗਾਲੀ) ਪੰਜ ਭਾਸ਼ਾਵਾਂ ਵਿਚ ਰਿਲੀਜ਼ ਕੀਤੀ ਗਈ ।

28 ਆਲ ਇੰਡੀਆ ਰੇਡੀਓ ਵਲੋਂ ਜਿਸ ਤਰਾਂ ਬਾਕੀ ਨੈਸ਼ਨਲ ਲੀਡਰਜ਼ ਦੇ ਪ੍ਰੋਗਰਾਮ ਆਪਣੇ ਸਲਾਨਾ ਪ੍ਰੋਗਰਾਮ ਵਾਲੇ ਕਲੰਡਰ ਵਿਚ ਸ਼ਾਮਲ ਕੀਤੇ ਗਏ ਹਨ । ਉਸੇ ਤਰਾਂ ਆਲ ਇੰਡੀਆ ਰੇਡੀਓ ਵਲੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਹਾੜਾ (ਬਸੰਤ ਪੰਚਮੀ) ਅਤੇ 66 ਨਾਮਧਾਰੀ ਸਿੰਘਾਂ ਦਾ ਸ਼ਹੀਦੀ ਦਿਹਾੜਾ (17 ਜਨਵਰੀ) ਦਾ ਪ੍ਰੋਗਰਾਮ ਹਰ ਸਾਲ ਆਪਣੇ ਸਲਾਨਾ ਕਲੰਡਰ ਵਿਚ ਸ਼ਾਮਲ ਕੀਤੇ ਗਏ ਹਨ ।

29 ਦੂਰਦਰਸ਼ਨ ਜਲੰਧਰ ਵਲੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਦਿਹਾੜੇ (ਬਸੰਤ ਪੰਚਮੀ) ਅਤੇ 66 ਨਾਮਧਾਰੀ ਸਿੰਘਾਂ ਦੇ ਸ਼ਹੀਦੀ ਦਿਹਾੜੇ (17 ਜਨਵਰੀ) ਨੂੰ ਹਰ ਸਾਲ ਡਾਕੂਮੈਂਟਰੀ ਫਿਲਮ ਟੈਲੀਕਾਸਟ ਕੀਤੀ ਜਾਂਦੀ ਹੈ ਅਤੇ ਪ੍ਰੋਗਰਾਮ ਦੀ ਕਵਰੇਜ ਕੀਤੀ ਜਾਂਦੀ ਹੈ ।

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਅੰਦੋਲਨ ਦੇ 150 ਸਾਲਾ ਸ਼ਤਾਬਦੀ ਦੌਰਾਨ ਹੋਏ ਪ੍ਰੋਗਰਾਮਾਂ ਦਾ ਵੇਰਵਾ

30 ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਅੰਦੋਲਨ ਦੇ 150 ਸਾਲਾ ਸ਼ਤਾਬਦੀ ਨੂੰ ਰਾਜ ਪੱਧਰ ਤੇ ਮਨਾਉਣ ਲਈ ਪੰਜਾਬ ਸਰਕਾਰ ਵੱਲੋਂ ਮੁੱਖ ਮੰਤਰੀ ਪੰਜਾਬ ਦੀ ਪ੍ਰਧਾਨਗੀ ਹੇਠ ਕਮੇਟੀ ਦਾ ਸੰਗਠਨ ਕੀਤਾ ਗਿਆ ਜਿਸ ਵਿਚ ਸਾਰੀਆਂ ਪਾਰਟੀਆਂ ਦੇ ਨੁਮਾਇੰਦੇ ਅਤੇ ਨਾਮਧਾਰੀ ਦਰਬਾਰ ਦੇ ਮੈਂਬਰ ਲਏ ਗਏ।

31 ਪੰਜਾਬ ਦੇ 20 ਜਿਲਿਆਂ ਦੇ ਡਿਪਟੀ ਕਮਿਸ਼ਨਰਾਂ ਵਲੋਂ ਕੂਕਾ ਅੰਦੋਲਨ ਦੇ 150 ਸਾਲਾ ਸ਼ਤਾਬਦੀ ਵਰ੍ਹੇ ਨੂੰ ਸਮਰਪਿਤ ਸਾਰੇ ਸ਼ਹਿਰਾਂ ਵਿਚ ਹੋਰਡਿੰਗਜ਼ ਲਗਵਾਏ ਗਏ । ਜਿਸ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ , ਨਾਮਧਾਰੀ ਪੰਥ ਦੀ ਸਿਰਜਨਾ ਅਤੇ ਸ਼ਹੀਦੀ ਸਾਕਿਆਂ ਦੀਆਂ ਤਸਵੀਰਾਂ ਲਗਾਈਆਂ ਗਈਆਂ ਸਨ ।

32 ਕੇਂਦਰ ਸਰਕਾਰ ਦੇ ਸੂਚਨਾ ਤੇ ਪ੍ਰਸਾਰਣ ਮੰਤਰਾਲੇ ਵੱਲੋਂ 150 ਸਾਲਾ ਸ਼ਤਾਬਦੀ ਮੌਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਅੰਦੋਲਨ ਦੀਆਂ 30 ਤਸਵੀਰਾਂ ਦੀ ਪ੍ਰਦਰਸ਼ਨੀ ਲਗਾਈ ਗਈ ਅਤੇ ਦੇਸ਼ ਦੀ ਅਜਾਦੀ ਲਈ ਚਿੱਤਰ ਪ੍ਰਦਰਸ਼ਨੀ ਦੀ ਮੋਬਾਈਲ ਟਰੇਨ ਪੂਰੇ ਭਾਰਤ ਵਿਚ ਚਲਾਈ ਗਈ ਸੀ ਉਸ ਟਰੇਨ ਵਿਚ ਵੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਅੰਦੋਲਨ ਦੀ ਮਿੰਨੀ ਪ੍ਰਦਰਸ਼ਨੀ ਲਗਾਈ ਗਈ ਸੀ ।

33 ਕੇਂਦਰ ਸਰਕਾਰ ਦੇ ਵਿੱਤ ਵਿਭਾਗ ਵੱਲੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਅੰਦੋਲਨ ਦੇ 150 ਸਾਲਾ ਸ਼ਤਾਬਦੀ ਵਰ੍ਹੇ ਨੂੰ ਸਮਰਪਿਤ 100/- ਰੁਪਏ ਦਾ ਯਾਦਗਾਰੀ ਸਿੱਕਾ ਅਤੇ 5/- ਰੁਪਏ ਦਾ ਕਰੰਸੀ ਸਿੱਕਾ ਜਾਰੀ ਕੀਤਾ ਜਾ ਰਿਹਾ ਹੈ । ਇਸ ਸਿੱਕੇ ਨੂੰ ਮਾਨਯੋਗ ਪ੍ਰਧਾਨ ਮੰਤਰੀ ਜੀ ਵੱਲੋਂ ਰਿਲੀਜ਼ ਕੀਤਾ ਜਾਣਾ ਹੈ ।

34 ਕੇਂਦਰ ਸਰਕਾਰ ਦੇ ਦੂਰਸੰਚਾਰ ਵਿਭਾਗ ਵੱਲੋ ਕੂਕਾ ਅੰਦੋਲਨ ਦੇ 150 ਸਾਲਾ ਸ਼ਤਾਬਦੀ ਵਰ੍ਹੇ ਨੂੰ ਸਮਰਪਿਤ ਡਾਕ ਟਿਕਟ ਜਾਰੀ ਕੀਤੀ ਜਾ ਰਹੀ ਹੈ ।

35 ਸੂਚਨਾ ਤੇ ਲੋਕ ਸੰਪਰਕ ਵਿਭਾਗ ਪੰਜਾਬ ਵਲੋਂ ਕੂਕਾ ਅੰਦੋਲਨ ਦਾ 150 ਸਾਲਾ ਸ਼ਤਾਬਦੀ ਵਰ੍ਹਾ ਪੂਰਾ ਇਕ ਸਾਲ ਸਟੇਟ ਲੈਵਲ ਤੇ ਮਨਾਇਆ ਅਤੇ ਸਾਰੇ ਇਤਿਹਾਸਕ ਦਿਨਾਂ ਤੇ ਪੰਜਾਬ ਦੀਆਂ ਤਕਰੀਬਨ 25 ਅਖਬਾਰਾਂ ਵਿਚ **Add** ਲਗਦੀ ਰਹੀ ।

36 ਸੂਚਨਾ ਤੇ ਲੋਕ ਸੰਪਰਕ ਵਿਭਾਗ ਪੰਜਾਬ ਵਲੋ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਅੰਦੋਲਨ ਸਬੰਧੀ ਪੰਜਾਬ ਵਿਚ ਵੱਖ ਵੱਖ ਸ਼ਹਿਰਾਂ ਵਿਚ **Exhibition** ਲਗਵਾਈ ਗਈ

37 ਡੀਪੀਆਈ (ਕਾਲਜਾਂ) ਵਲੋਂ ਪੰਜਾਬ ਰਾਜ ਦੀਆ ਸਮੂਹ ਯੂਨੀਵਰਸਿਟੀਆਂ ਅਤੇ ਕਾਲਜਾਂ ਨੂੰ ਲਿਖਤੀ ਹੁਕਮ ਜਾਰੀ ਕੀਤੇ ਹਨ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਅੰਦੋਲਨ ਸਬੰਧੀ ਸੈਮੀਨਾਰ / ਪ੍ਰੋਗਰਾਮ ਸਮੂਹ ਯਨੀਵਰਸਿਟੀਆਂ ਅਤੇ ਕਾਲਜਾਂ ਵਿਚ ਕੀਤੇ ਜਾਣ ਅਤੇ ਇਸਦੀ ਰਿਪੋਰਟ ਕੂਕਾ ਸ਼ਹੀਦ ਯਾਦਗਾਰੀ ਟ੍ਰਸਟ ਨੂੰ ਭੇਜੀ ਜਾਵੇ ।

38 ਪੰਜਾਬ ਦੇ ਬਹੁਤ ਸਾਰੇ ਕਾਲਜਾਂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਲਹਿਰ ਸਬੰਧੀ ਪ੍ਰੋਗਰਾਮ / ਸੈਮੀਨਾਰ ਕੀਤੇ ਗਏ ਸਨ । ਇਹਨਾਂ ਪ੍ਰੋਗਰਾਮਾਂ / ਸੈਮੀਨਾਰਾਂ ਵਿਚ ਸੰਤ ਹਰਪਾਲ ਸਿੰਘ ਸੇਵਕ, ਸੂਬਾ ਸੁਰਿੰਦਰ ਕੌਰ ਖਰਲ, ਜਸਵਿੰਦਰ ਸਿੰਘ ਹਿਸਟੋਰਿਅਨ, ਸਵਰਨ ਸਿੰਘ ਸਨੇਹੀ, ਸਵਰਨ ਸਿੰਘ ਵਿਰਕ, ਡਾ. ਜੋਗਿੰਦਰ ਸਿੰਘ, ਸੂਬਾ ਬਲਵਿੰਦਰ ਸਿੰਘ ਝੱਲ ਅਤੇ ਵੱਖ ਵੱਖ ਸ਼ਹਿਰਾਂ ਦੇ ਲੋਕਲ ਪਤਵੰਤੇ ਨਾਮਧਾਰੀ ਸੱਜਣ ਸ਼ਾਮਲ ਹੁੰਦੇ ਰਹੇ ਹਨ ।

39 ਡੀਪੀਆਈ (ਸਕੂਲ) ਵਲੋਂ ਪੰਜਾਬ ਰਾਜ ਦੇ ਸਮੂਹ ਜਿਲਾ ਸਿਖਿਆ ਅਫਸਰਾਂ ਨੂੰ ਲਿਖਤੀ ਹੁਕਮ ਜਾਰੀ ਕੀਤੇ ਹਨ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਅੰਦੋਲਨ ਸਬੰਧੀ ਸੈਮੀਨਾਰ / ਪ੍ਰੋਗਰਾਮ ਸਮੂਹ ਸਕੂਲਾਂ ਵਿਚ ਕੀਤੇ ਜਾਣ ਅਤੇ ਇਸਦੀ ਰਿਪੋਰਟ ਕੂਕਾ ਸ਼ਹੀਦ ਯਾਦਗਾਰੀ ਟ੍ਰਸਟ ਨੂੰ ਭੇਜੀ ਜਾਵੇ ।

40 ਪੰਜਾਬ ਦੇ ਬਹੁਤ ਸਾਰੇ ਸਕੂਲਾਂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਲਹਿਰ ਸਬੰਧੀ ਪ੍ਰੋਗਰਾਮ / ਸੈਮੀਨਾਰ ਕੀਤੇ ਗਏ ਸਨ । ਇਹਨਾਂ ਪ੍ਰੋਗਰਾਮਾਂ / ਸੈਮੀਨਾਰਾਂ ਵਿਚ ਸੰਤ ਹਰਪਾਲ ਸਿੰਘ ਸੇਵਕ, ਸੂਬਾ ਸੁਰਿੰਦਰ ਕੌਰ ਖਰਲ, ਜਸਵਿੰਦਰ ਸਿੰਘ ਹਿਸਟੋਰਿਅਨ, ਸਵਰਨ ਸਿੰਘ ਸਨੇਹੀ, ਸਵਰਨ ਸਿੰਘ ਵਿਰਕ, ਡਾ. ਜੋਗਿੰਦਰ ਸਿੰਘ, ਸੂਬਾ ਬਲਵਿੰਦਰ ਸਿੰਘ ਝੱਲ ਅਤੇ ਵੱਖ ਵੱਖ ਸ਼ਹਿਰਾਂ ਦੇ ਲੋਕਲ ਪਤਵੰਤੇ ਨਾਮਧਾਰੀ ਸੱਜਣ ਸ਼ਾਮਲ ਹੁੰਦੇ ਰਹੇ ਹਨ ।

41 ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਖੇ ਮਿਤੀ 17.09.2008 ਅਤੇ ਮਿਤੀ 22.02.2010 ਅਤੇ 18.11.2010 ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਅੰਦੋਲਨ ਸਬੰਧੀ ਸੈਮੀਨਾਰ ਕੀਤੇ ਗਏ ।

42 ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਲੋਂ ਮਿਤੀ 25.11.2008 ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਅੰਦੋਲਨ ਸਬੰਧੀ ਸੈਮੀਨਾਰ ਕੀਤਾ ਗਿਆ ।

43 ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਮਿਤੀ 07 ਮਈ 2008 ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਲਹਿਰ ਸਬੰਧੀ ਸੈਮੀਨਾਰ ਕਰਵਾਇਆ ਗਿਆ ।

44 ਪੰਜਾਬ ਖੇਤੀਬਾੜੀ ਯੂਨੀਵਰਸਿਟੀ ਵਲੋ ਮਿਤੀ 02.06.2008 ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਅੰਦੋਲਨ ਸਬੰਧੀ ਸੈਮੀਨਾਰ ਕੀਤਾ ਗਿਆ।

45 ਪੰਜਾਬ ਟੈਕਨੀਕਲ ਯੂਨੀਵਰਸਿਟੀ ਜਲੰਧਰ ਵਲੋਂ 25-27 ਨਵੰਬਰ 2007 ਨੂੰ ਯੂਥ ਫੈਸਟੀਵਲ ਕੂਕਾ ਅੰਦੋਲਨ ਦੇ 150 ਸਾਲਾ ਸ਼ਤਾਬਦੀ ਵਰ੍ਹੇ ਨੂੰ ਸਮਰਪਿਤ ਕੀਤਾ ਗਿਆ।

46 ਭਾਸ਼ਾ ਵਿਭਾਗ ਪਟਿਆਲਾ ਵਲੋਂ ਮਿਤੀ 11.12.2007 ਨੂੰ ਲੁਧਿਆਣਾ ਵਿਖੇ ਸੈਮੀਨਾਰ ਅਤੇ ਮਿਤੀ 16.11.2008 ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਅੰਦੋਲਨ ਸਬੰਧੀ ਮਲੇਰਕੋਟਲਾ ਵਿਖੇ ਸਮਾਗਮ ਕਰਵਾਇਆ ਗਿਆ ।

47 ਪੰਜਾਬ ਦੇ 20 ਜਿਲਿਆਂ ਦੇ ਡਿਪਟੀ ਕਮਿਸ਼ਨਰਾਂ ਵੱਲੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਅੰਦੋਲਨ ਦੇ 150 ਸਾਲਾ ਸ਼ਤਾਬਦੀ ਨੂੰ ਜਿਲ੍ਹਾ ਪੱਧਰ ਤੇ ਮਨਾਉਣ ਲਈ ਜਿਲਾ ਪੱਧਰੀ ਕਮੇਟੀਆਂ ਬਣਾਈਆਂ ਗਈਆਂ ਜਿਸ ਵਿਚ ਸਾਰੀਆਂ ਪਾਰਟੀਆਂ ਦੇ ਨੁਮਾਇੰਦੇ ਅਤੇ ਨਾਮਧਾਰੀ ਦਰਬਾਰ ਦੇ ਮੈਂਬਰ ਲਏ ਗਏ ।

48 ਪੰਜਾਬ ਸਰਕਾਰ ਦੇ ਸਿਹਤ ਤੇ ਪਰਿਵਾਰ ਭਲਾਈ ਵਿਭਾਗ ਵਲੋਂ 56 ਨਾਮਧਾਰੀ ਸ਼ਹੀਦਾਂ ਦੇ ਜੱਦੀ ਪਿੰਡਾਂ ਦੀਆਂ ਸਰਕਾਰੀ ਡਿਸਪੈਂਸਰੀਆਂ / ਸਰਕਾਰੀ ਹਸਪਤਾਲਾਂ ਦੇ ਨਾਂ ਨਾਮਧਾਰੀ ਸ਼ਹੀਦਾਂ ਦੇ ਨਾਮ ਤੇ ਰੱਖੇ ਜਾ ਰਹੇ ਹਨ ।

49 ਪੰਜਾਬ ਸਰਕਾਰ ਦੇ ਸਕੂਲ ਸਿੱਖਿਆ ਵਿਭਾਗ ਵਲੋਂ 56 ਨਾਮਧਾਰੀ ਸ਼ਹੀਦਾਂ ਦੇ ਜੱਦੀ ਪਿੰਡਾਂ ਦੇ ਸਰਕਾਰੀ ਸਕੂਲਾਂ ਦੇ ਨਾਂ ਨਾਮਧਾਰੀ ਸ਼ਹੀਦਾਂ ਦੇ ਨਾਮ ਤੇ ਰੱਖੇ ਜਾ ਰਹੇ ਹਨ ।

50 ਪੰਜਾਬ ਸਰਕਾਰ ਦੇ ਲੋਕ ਨਿਰਮਾਣ ਵਿਭਾਗ ਵਲੋਂ 104 ਨਾਮਧਾਰੀ ਸ਼ਹੀਦਾਂ ਦੇ ਨਾਂ ਤੇ ਸ਼ਹੀਦਾਂ ਦੇ ਜੱਦੀ ਪਿੰਡਾਂ ਦੀਆਂ ਪਹੁੰਚ ਸੜਕਾਂ ਦੇ ਨਾਮ ਰੱਖੇ ਜਾ ਰਹੇ ਹਨ ।

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਲਹਿਰ ਸਬੰਧੀ ਪਾਠ ਪੁਸਤਕਾਂ ਵਿਚ ਸ਼ਾਮਲ ਕੀਤੇ ਸਲੇਬਸ ਦਾ ਵੇਰਵਾ

51 ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵੱਲੋਂ **B.A., M.A.(Annual System), M.A.(Semester System)** ਅਤੇ **M.Phill : Course III** ਦੀਆਂ ਜਮਾਤਾਂ ਵਿਚ ਸਤਿਗੁਰੂ ਰਾਮ ਸਿੰਘ ਅਤੇ ਕੂਕਾ ਲਹਿਰ ਸਬੰਧੀ ਚੈਪਟਰ ਸਿਲੇਬਸ ਵਿਚ ਐਡ ਕਰਕੇ ਪੜ੍ਹਾਏ ਜਾ ਰਹੇ ਹਨ ਅਤੇ ਬਾਕੀ ਯੂਨੀਵਰਸਟੀਆਂ ਵਲੋਂ ਵੀ ਸਲੇਬਸ ਵਿਚ ਪਠ ਸ਼ਮਾਲ ਕੀਤੇ ਜਾ ਰਹੇ ਹਨ ।

52 ਪੰਜਾਬ ਸਕੂਲ ਸਿੱਖਿਆ ਬੋਰਡ ਮੋਹਾਲੀ ਵਲੋਂ 6ਵੀਂ ਤੋਂ 12ਵੀਂ ਜਮਾਤ ਤਕ ਦੀਆਂ (ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ ਭਾਸ਼ਾ) ਦੀਆਂ ਪਾਠ ਪੁਸਤਕਾਂ ਦੇ ਸਲੇਬਸ ਵਿਚ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਅੰਦੋਲਨ ਸਬੰਧੀ ਪਾਠ ਸ਼ਾਮਲ ਕਰਕੇ ਪੜਾਏ ਜਾ ਰਹੇ ਹਨ ।

53 **CBSE** ਦੇ ਸਲੇਬਸ ਵਿਚ ਵੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਅੰਦੋਲਨ ਸਬੰਧੀ ਪਾਠ ਸ਼ਾਮਲ ਕੀਤੇ ਗਏ ਹਨ ।

54 **NCERT** ਦੀਆਂ ਪਾਠ ਪੁਸਤਕਾਂ ਦੇ ਸਲੇਬਸ ਵਿਚ ਵੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਅੰਦੋਲਨ ਸਬੰਧੀ ਪਾਠ ਸ਼ਾਮਲ ਕਰਨ ਲਈ ਵਿਭਾਗ ਵਲੋਂ ਹੁਕਮ ਜਾਰੀ ਹੋ ਚੁਕੇ ਹਨ

55 ਕਿ ਜਦੋਂ ਨਵੀਆਂ ਪੁਸਤਕਾਂ ਦੀ ਛਪਾਈ ਹੋਵੇਗੀ ਤਾ ਸਲੇਬਸ ਵਿਚ ਪਾਠ ਸ਼ਾਮਲ ਕਰਕੇ ਛਾਪ ਦਿਤਾ ਜਾਵੇਗਾ ।

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਲਹਿਰ ਸਬੰਧੀ ਕੇਂਦਰ ਸਰਕਾਰ ਅਤੇ ਪੰਜਾਬ ਸਰਕਾਰ ਵਲੋਂ ਛਾਪੀਆਂ ਕਿਤਾਬਾਂ ਦਾ ਵੇਰਵਾ ।

56 ਕੇਂਦਰ ਸਰਕਾਰ ਦੇ ਸੂਚਨਾ ਤੇ ਪ੍ਰਸਾਰਣ ਮੰਤਰਾਲੇ ਵੱਲੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਪੰਜਾਬੀ ਭਾਸ਼ਾ ਵਿਚ ਤਾਰਾ ਸਿੰਘ ਅਨਜਾਣ ਜੀ ਦੀ ਲਿਖੀ ਕਿਤਾਬ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਲਹਿਰ ਛਾਪਕੇ ਰਿਲੀਜ਼ ਕੀਤੀ ਗਈ ਅਤੇ ਬਾਕੀ ਹੋਰ ਭਾਸ਼ਾਵਾਂ ਵਿਚ ਟਰਾਂਸਲੇਸ਼ਨ ਕੀਤੀ ਜਾ ਰਹੀ ਹੈ

57 **Sri Satguru Ram Singh Ji and Freedom Movement of Inida (1857-1947) Warriors in White, Glimpses of Kuka History** ਸ੍ਰੀ ਯੋਗੇਂਦਰ ਬਾਲੀ ਜੀ ਵੱਲੋਂ ਲਿਖੀ ਅੰਗਰੇਜ਼ੀ ਭਾਸ਼ਾ ਵਿਚ ਕਿਤਾਬ ਛਾਪੀ ਗਈ ਹੈ ।

58 ਕੂਕਾ ਅੰਦੋਲਨ ਦੇ 150 ਸਾਲਾ ਸ਼ਤਾਬਦੀ ਵਰ੍ਹੇ ਨੂੰ ਸਮਰਪਿਤ ਕਲੰਡਰ 10 ਹਜਾਰ ਕਾਪੀਆਂ ਛਾਪੀਆਂ ਗਈਆਂ ।

59 ਕੂਕਾ ਅੰਦੋਲਨ ਦੇ 150 ਸਾਲਾ ਸ਼ਤਾਬਦੀ ਵਰ੍ਹੇ ਨੂੰ ਸਮਰਪਿਤ ਕਿਤਾਬਚੇ (ਭਾਸ਼ਾ ਪੰਜਾਬੀ ਵਿਚ 30 ਹਜਾਰ, ਹਿੰਦੀ 10 ਹਜਾਰ ਅਤੇ ਅੰਗਰੇਜ਼ੀ ਵਿਚ 10 ਹਜਾਰ) ਛਾਪੇ ਗਏ ।

60 ਸਾਕਾ ਰਾਏਕੋਟ (ਭਾਸ਼ਾ ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ) ਕੁਲ 30 ਹਜਾਰ ਛਾਪੇ ਗਏ ।

61 ਸਾਕਾ ਲੁਧਿਆਣਾ (ਭਾਸ਼ਾ ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ) ਕੁਲ 30 ਹਜਾਰ ਛਾਪੇ ਗਏ ।

62 ਸਾਕਾ ਅੰਮ੍ਰਿਤਸਰ (ਭਾਸ਼ਾ ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ) ਕੁਲ 30 ਹਜਾਰ ਛਾਪੇ ਗਏ ।

63 ਸਾਕਾ ਮਲੇਰਕੋਟਲਾ (ਭਾਸ਼ਾ ਪੰਜਾਬੀ) ਕੁਲ 30 ਹਜਾਰ ਛਾਪੇ ਗਏ ।

64 ਸੂਚਨਾ ਤੇ ਲੋਕ ਸੰਪਰਕ ਵਿਭਾਗ ਪੰਜਾਬ ਵਲੋ ਡਾ. ਜਗਮੋਹਨ ਸਿੰਘ ਵਲੋਂ (ਪੰਜਾਬੀ) ਵਿਚ, ਡਾ. ਐਸ.ਐਸ. ਬੇਦੀ ਵਲੋ (ਹਿੰਦੀ) ਵਿਚ ਅਤੇ ਪ੍ਰੋ. ਪ੍ਰਿਥੀਪਾਲ ਸਿੰਘ ਕਪੂਰ, ਪ੍ਰੋ ਵਾਈਸ ਚਾਂਸਲਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਲੋਂ (ਅੰਗ੍ਰੇਜ਼ੀ) ਵਿਚ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਅੰਦੋਲਨ ਬਾਰੇ ਕਿਤਾਬਾਂ ਲਿਖਵਾ ਕੇ ਛਾਪੀਆਂ ਜਾ ਰਹੀਆਂ ਹਨ ।

65 **A Short History of Namdhari Sikhs** ਡਾ. ਜੋਗਿੰਦਰ ਸਿੰਘ ਦੀ ਲਿਖੀ ਕਿਤਾਬ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਲੋਂ ਛਾਪੀ ਗਈ ।

66 ਡਾ. ਜੋਗਿੰਦਰ ਸਿੰਘ ਵਲੋਂ ਲਿਖੀ ਹੋਈ ਕਿਤਾਬ **Namdhari Guru Ram Singh : A Biography** ਨੈਸ਼ਨਲ ਬੁੱਕ ਟ੍ਰਸਟ ਵਲੋਂ ਛਾਪੀ ਗਈ

67 ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਡਾ. ਨਵਤੇਜ ਸਿੰਘ ਦੁਆਰਾ ਲਿਖੀ ਪੁਸਤਕ **Re-Exploring Satguru Ram Singh and Namdhari Movement** ਛਾਪੀ ਗਈ

68 ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਡਾ. ਨਵਤੇਜ ਸਿੰਘ ਦੁਆਰਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਲਹਿਰ ਬਾਰੇ ਬਿਲੀਓਗ੍ਰਾਫੀ ਲਿਖੀ ਜਾ ਰਹੀ ਹੈ ।

69 ਭਾਸ਼ਾ ਵਿਭਾਗ ਪਟਿਆਲਾ ਵਲੋਂ 'ਸ੍ਰੀ ਸਤਿਗੁਰੂ ਰਾਮ ਸਿੰਘ ਜੀ' ਬਾਰੇ ਵਿਸ਼ੇਸ਼ ਅੰਕ 'ਜਨ ਸਾਹਿਤ' ਰਸਾਲੇ ਵਿਚ ਛਾਪਿਆ ਗਿਆ ।

70 ਭਾਸ਼ਾ ਵਿਭਾਗ ਪਟਿਆਲਾ ਵਲੋਂ ਡਾ. ਅਮਰਜੀਤ ਕੌਰ ਦੀ ਲਿਖੀ ਸ੍ਰੀ ਭੈਣੀ ਸਾਹਿਬ ਰਾਈਆਂ (ਭਾਸ਼ਾਈ ਤੇ ਸਭਿਆਚਾਰਕ ਸਰਵੇਖਣ) ਕਿਤਾਬ ਛਾਪੀ ਗਈ ।

71 ਭਾਸ਼ਾ ਵਿਭਾਗ ਵਲੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਅੰਦੋਲਨ ਸਬੰਧੀ ਇਕ ਕਿਤਾਬ ਲੇਖਕ ਸ. ਸਵਰਨ ਸਿੰਘ ਸਨੇਹੀ ਕੋਲੋਂ ਲਿਖਵਾ ਕੇ ਛਾਪੀ ਜਾ ਰਹੀ ਹੈ ।

72 ਪੰਜਾਬ ਸਕੂਲ ਸਿੱਖਿਆ ਬੋਰਡ ਵਲੋਂ ਸੁਖਦੇਵ ਮਾਦਪੁਰੀ ਦੀ ਲਿਖੀ ਕਿਤਾਬ 'ਮਹਾਨ ਸੁਤੰਤਰਤਾ ਸੰਗਰਾਮੀ ਸ੍ਰੀ ਸਤਿਗੁਰੂ ਰਾਮ ਸਿੰਘ' ਛਾਪੀ ਜਾ ਰਹੀ ਹੈ

## ਨਾਮਧਾਰੀ ਸ਼ਹੀਦੀ ਸਮਾਰਕ ਲੁਧਿਆਣਾ

73 ਨਾਮਧਾਰੀ ਸ਼ਹੀਦੀ ਸਮਾਰਕ ਲੁਧਿਆਣਾ ਲਈ ਪਹਿਲਾਂ 3802 ਗਜ਼ ਜਗ੍ਹਾ ਮੁਫਤ ਦਿਤੀ ਗਈ

74 ਲੁਧਿਆਣਾ ਵਿਖੇ ਸਿਹਤ ਵਿਭਾਗ ਦੀ ਜਮੀਨ ਤੇ ਕੂਕਾ ਸ਼ਹੀਦ ਯਾਦਗਾਰੀ ਟ੍ਰਸਟ ਵੱਲੋ 0.26 ਏਕੜ (ਤਕਰੀਬਨ 1200 ਵਰਗ ਗਜ਼) ਜਗ੍ਹਾ ਤੇ ਕੀਤੇ ਨਜਾਇਜ਼ ਕਬਜ਼ੇ ਨੂੰ ਟਰਸਟ ਦੇ ਨਾਮ 1/- ਰੁਪਏ (ਕੇਵਲ ਇਕ ਰੁਪਏ) ਦੀ ਟੋਕਨ ਕੀਮਤ ਤੇ ਰੈਗੂਲਰਾਈਜ਼ ਕਰਨ ਲਈ ਸਿਹਤ ਤੇ ਪਰਿਵਾਰ ਭਲਾਈ ਵਿਭਾਗ ਪੰਜਾਬ ਵਲੋਂ ਪੱਤਰ ਨੰਬਰ 3/23/08-3ਸਿ7/2430 ਮਿਤੀ 21.07.2011 ਰਾਹੀਂ ਨੋਟੀਫਿਕੇਸ਼ਨ ਜਾਰੀ ਕੀਤਾ ਗਿਆ ਹੈ ।

75 ਨਾਮਧਾਰੀ ਸ਼ਹੀਦੀ ਸਮਾਰਕ ਲੁਧਿਆਣਾ ਵਿਚ ਨਗਰ ਨਿਗਮ ਲੁਧਿਆਣਾ ਵਲੋਂ ਫਲਡ ਲਾਈਟਸ ਲਗਾਈਆਂ ਗਈਆਂ ਹਨ ।

76 ਨਾਮਧਾਰੀ ਸ਼ਹੀਦੀ ਸਮਾਰਕ ਲੁਧਿਆਣਾ ਦੀ ਪਹੁੰਚ ਸੜਕ ਦਾ ਨਾਂ ਨਾਮਧਾਰੀ ਸ਼ਹੀਦੀ ਮਾਰਗ ਰੱਖਿਆ ਗਿਆ।

## ਨਾਮਧਾਰੀ ਸ਼ਹੀਦੀ ਸਮਾਰਕ ਰਾਏਕੋਟ

77 ਨਾਮਧਾਰੀ ਸ਼ਹੀਦੀ ਸਮਾਰਕ ਰਾਏਕੋਟ ਲਈ 28 ਕਨਾਲ 2 ਮਰਲੇ ਜਗ੍ਹਾ ਮੁਫਤ ਦਿਤੀ ।

78 ਨਾਮਧਾਰੀ ਸ਼ਹੀਦੀ ਸਮਾਰਕ ਰਾਏਕੋਟ ਲਈ 10/- ਲੱਖ ਰੁਪਏ ਦੀ ਰਾਸ਼ੀ ਜਾਰੀ ਕੀਤੀ ਗਈ

79 ਪੰਜਾਬ ਸਰਕਾਰ ਵਲੋਂ ਬੱਸੀਆਂ ਕੋਠੀ ਰਾਏਕੋਟ ਵਿਖੇ ਮਹਾਰਾਜਾ ਦਲੀਪ ਸਿੰਘ ਦੀ ਯਾਦਗਾਰ ਬਣਾਈ ਜਾ ਰਹੀ ਹੈ । ਇਸ ਕੋਠੀ ਵਿਚ ਹੀ ਅੰਗਰੇਜ਼ਾਂ ਵਲੋਂ ਰਾਏਕੋਟ ਸਾਕੇ ਦੇ ਸ਼ਹੀਦਾਂ ਦਾ ਕੇਸ ਚਲਾਇਆ ਗਿਆ ਸੀ ਅਤੇ ਫਾਂਸੀ ਦੀ ਸਜ਼ਾ ਸੁਣਾਈ ਗਈ । ਪੰਜਾਬ ਸਰਕਾਰ ਵਲੋਂ ਇਥੇ ਬਣ ਰਹੀ ਯਾਦਗਾਰ ਵਿਚ ਨਾਮਧਾਰੀ ਸ਼ਹੀਦ ਸਿੰਘਾਂ ਦੀ ਯਾਦਗਾਰ ਵੀ ਬਣਾਈ ਜਾ ਰਹੀ ਹੈ ।

## ਨਾਮਧਾਰੀ ਸ਼ਹੀਦੀ ਸਮਾਰਕ ਮਲੇਰਕੋਟਲਾ ਦੀ ਲਾਇਬ੍ਰੇਰੀ ਲਈ ਕੇਂਦਰ ਸਰਕਾਰ ਅਤੇ ਪੰਜਾਬ ਸਰਕਾਰ ਵਲੋਂ ਦਿੱਤੀਆਂ ਮੁਫਤ ਕਿਤਾਬਾਂ ਦਾ ਵੇਰਵਾ

80 ਪੰਜਾਬ ਸਰਕਾਰ ਦੇ ਵੱਖ ਵੱਖ ਅਕਾਦਮਿਕ ਅਦਾਰਿਆ (ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਪੰਜਾਬੀ ਯੂਨਵਿਰਸਿਟੀ ਪਟਿਆਲਾ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ, ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ, ਭਾਸ਼ਾ ਵਿਭਾਗ ਪਟਿਆਲਾ, ਡੀਪੀਆਈ (ਕਾਲਜਾਂ), ਸੂਚਨਾ ਤੇ ਲੋਕ ਸੰਪਰਕ ਵਿਭਾਗ ਪੰਜਾਬ,) ਵਲੋਂ ਕੂਕਾ ਸ਼ਹੀਦ ਯਾਦਗਾਰੀ ਲਾਇਬ੍ਰੇਰੀ ਲਈ ਤਕਰੀਬਨ 6500 ਕਿਤਾਬਾਂ ਮੁਫਤ ਭੇਜੀਆਂ ਗਈਆਂ ਹਨ ।

81 ਰਾਜਾ ਰਾਮ ਮੋਹਨ ਲਾਇਬ੍ਰੇਰੀ ਫਾਉਂਡੇਸ਼ਨ ਕੋਲਕਾਤਾ (ਕੇਂਦਰ ਸਰਕਾਰ ਦਾ ਅਦਾਰਾ) ਤੋਂ ਕੂਕਾ ਸ਼ਹੀਦ ਯਾਦਗਾਰੀ ਲਾਇਬ੍ਰੇਰੀ ਮਲੇਰਕੋਟਲਾ ਲਈ 2300 ਮੁਫਤ ਕਿਤਾਬਾਂ ਭੇਜੀਆਂ ਗਈਆਂ ਹਨ ।

## ਪੰਜਾਬ ਸਰਕਾਰ ਵਲੋਂ ਜਿੰਨਾਂ ਸੜਕਾਂ ਅਤੇ ਚੌਕਾਂ ਦੇ ਨਾਂ ਨਾਮਧਾਰੀ ਸ਼ਹੀਦੀ ਮਾਰਗ ਰੱਖੇ ਗਏ

82 ਨਗਰ ਨਿਗਮ ਅੰਮ੍ਰਿਤਸਰ ਵਲੋਂ ਅੰਮ੍ਰਿਤਸਰ ਵਿਖੇ ਕੂਪਰ ਰੋਡ ਦਾ ਨਾਮ ਬਦਲਕੇ ਨਾਮਧਾਰੀ ਸ਼ਹੀਦੀ ਮਾਰਗ ਰੱਖਿਆ ਗਿਆ ਹੈ ।

83 ਨਗਰ ਨਿਗਮ ਲੁਧਿਆਣਾ ਵਲੋਂ ਸਤਿਗੁਰੂ ਪਰਤਾਪ ਸਿੰਘ ਚੌਂਕ ਤੋਂ ਭਗਵਾਨ ਚੌਂਕ ਤਕ ਸੜਕ ਦਾ ਨਾਮ ਸਤਿਗੁਰੂ ਪਰਤਾਪ ਸਿੰਘ ਮਾਰਗ ਰੱਖਿਆ ਹੈ ।

84 ਨਗਰ ਨਿਗਮ ਪਟਿਆਲਾ ਵਲੋਂ ਆਪਣੇ ਮਤਾ ਨੰਬਰ 13 ਮਿਤੀ 15.04.2008 ਰਾਹੀਂ ਪਟਿਆਲਾ ਸ਼ਹਿਰ ਵਿਚ ਤ੍ਰਿਪੜੀ ਤੋਂ ਸਰਹੰਦ ਰੋਡ ਨੂੰ ਮਿਲਦੀ ਸੜਕ ਦਾ ਨਾਮ ਨਾਮਧਾਰੀ ਸ਼ਹੀਦੀ ਮਾਰਗ ਰੱਖਿਆ ਗਿਆ ।

85 ਨਗਰ ਨਿਗਮ ਜਲੰਧਰ ਵਲੋਂ ਕਮਲ ਪੈਲੇਸ ਹੋਟਲ ਦੇ ਨਜ਼ਦੀਕ ਪੈਂਦੇ ਚੌਂਕ ਦਾ ਨਾਮ ਨਾਮਧਾਰੀ ਸਹੀਦਾਂ ਦੇ ਨਾਮ ਤੇ ਰੱਖਿਆ ਗਿਆ ਹੈ ।

86 ਪੰਜਾਬ ਸਰਕਾਰ ਦੇ ਲੋਕ ਨਿਰਮਾਣ ਵਿਭਾਗ ਵਲੋਂ ਲੁਧਿਆਣਾ-ਮੁੱਲਾਂਪਪੁਰ-ਰਾਏਕੋਟ, ਰਾਏਕੋਟ-ਮਲੇਰਕੋਟਲਾ, ਲੁਧਿਆਣਾ-ਮਲੇਰਕੋਟਲਾ-ਧੂਰੀ-ਸੰਗਰੂਰ, ਖੰਨਾ ਮਲੇਰਕੋਟਲਾ ਸੜਕਾਂ ਤੇ ਨਾਮਧਾਰੀ ਸ਼ਹੀਦੀ ਮਾਰਗ ਦੇ ਰ਼ੈਟਰੋ ਰਿਫੇਲੈਕਟਿਵ ਬੋਰਡ ਬਣਵਾ ਕੇ ਲਗਵਾਏ

87 ਸ਼ੇਰਪੁਰ ਤੋਂ ਮਲੇਰਕੋਟਲਾ ਤਕ ਸੜਕ ਦਾ ਨਾਮ ਨਾਮਧਾਰੀ ਸਹੀਦੀ ਮਾਰਗ ਰੱਖਿਆ ਗਿਆ

88 ਸ਼ਹੀਦ ਬਿਸ਼ਨ ਸਿੰਘ ਦੇ ਪਿੰਡ ਰੂੜਗੜ੍ਹ ਦੇ ਬੱਸ ਸਟੈਂਡ ਤੋਂ ਸ਼ਹੀਦ ਬਿਸ਼ਨ ਸਿੰਘ ਦੇ ਘਰ ਤਕ 11/- ਲੱਖ ਰੁਪਏ ਖਰਚ ਕਰਕੇ ਨਵੀਂ ਸੜਕ ਬਣਵਾਈ ਅਤੇ ਇਸ ਸੜਕ ਦਾ ਨਾਮ ਸ਼ਹੀਦ ਬਿਸ਼ਨ ਸਿੰਘ ਮਾਰਗ ਰੱਖਿਆ ਗਿਆ ।

89 ਪਿੰਡ ਭੂਦਨ ਦੀ ਬੇਹ ਤੋਂ ਈਸਾਪੁਰ ਲੰਡਾ - ਸ਼ੇਰਪੁਰ ਰੂੜਗੜ੍ਹ, ਜਿਲਾ ਸੰਗਰੂਰ ਤਕ 02.75 ਕਿਲੋਮੀਟਰ ਲੰਬੀ ਸੜਕ ਤੇ 35/- ਲੱਖ ਰੁਪਏ ਖਰਚ ਕਰਕੇ ਨਵੀਂ ਬਣਾਈ ਗਈ ਅਤੇ ਇਸ ਸੜਕ ਦਾ ਨਾਂ ਨਾਮਧਾਰੀ ਸ਼ਹੀਦੀ ਮਾਰਗ ਰੱਖਿਆ ਗਿਆ । ਇਹ ਉਹ ਸੜਕ ਹੈ ਜਿਥੋਂ ਅੰਗਰੇਜ਼ਾਂ ਨੇ ਮਲੇਰਕੋਟਲਾ ਵਿਖੇ ਸ਼ਹੀਦ ਹੋਏ ਸਿੰਘਾਂ ਦੇ ਜਥੇ ਨੂੰ ਸ਼ੇਰਪੁਰ ਤੋਂ ਕੈਦ ਕਰਕੇ ਮਲੇਰਕੋਟਲਾ ਦੇ ਰੱਕੜ ਵਿਚ ਲਿਜਾਇਆ ਗਿਆ ਸੀ ।

90 ਪੰਜਾਬ ਸਰਕਾਰ ਦੇ ਲੋਕ ਨਿਰਮਾਣ ਵਿਭਾਗ ਵਲੋਂ 104 ਨਾਮਧਾਰੀ ਸ਼ਹੀਦਾਂ ਦੇ ਨਾਂ ਤੇ ਸ਼ਹੀਦਾਂ ਦੇ ਜੱਦੀ ਪਿੰਡਾਂ ਦੀਆਂ ਪਹੁੰਚ ਸੜਕਾਂ ਦੇ ਨਾਮ ਰੱਖੇ ਜਾ ਰਹੇ ਹਨ ।

91 ਪੰਜਾਬ ਸਰਕਾਰ ਵਲੋਂ ਜਿਹੜੀਆਂ ਸੜਕਾਂ ਦਾ ਨਾਮ ਸਤਿਗੁਰੂ ਰਾਮ ਸਿੰਘ ਮਾਰਗ ਰੱਖਿਆ ਗਿਆ । ਇਸ ਤੋਂ ਇਲਾਵਾ ਪਾਰਕ ਅਤੇ ਪੋਲੀਟੈਕਨਿਕ ਕਾਲਜ ਦਾ ਨਾਮ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਤੇ ਰੱਖਿਆ ਗਿਆ ।

92 ਨਗਰ ਨਿਗਮ ਲੁਧਿਆਣਾ ਵਲੋਂ ਰੇਲਵੇ ਸਟੇਸ਼ਨ ਤੋਂ ਚੰਡੀਗੜ੍ਹ ਰੋਡ ਚੂੰਗੀ ਤਕ ਸੜਕ ਦਾ ਨਾਮ ਸ੍ਰੀ ਸਤਿਗੁਰੂ ਰਾਮ ਸਿੰਘ ਮਾਰਗ ਰੱਖਿਆ ਗਿਆ ।

93 ਪੰਜਾਬ ਸਰਕਾਰ ਦੇ ਲੋਕ ਨਿਰਮਾਣ ਵਿਭਾਗ ਵਲੋਂ ਲੁਧਿਆਣਾ ਤੋਂ ਚੰਡੀਗੜ੍ਹ ਰੋਡ ਸ੍ਰੀ ਭੈਣੀ ਸਾਹਿਬ ਤਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਾਰਗ ਰੱਖਿਆ ਗਿਆ ਅਤੇ ਰੈਟਰੋ ਰਿਫਲੈਕਟਿਵ ਬੋਰਡ 15 ਲੱਖ ਰੁਪਏ ਖਰਚ ਕਰਕੇ ਲਗਵਾਏ ।

94 ਪੰਜਾਬ ਸਰਕਾਰ ਦੇ ਲੋਕ ਨਿਰਮਾਣ ਵਿਭਾਗ ਵਲੋਂ ਪਿੰਡ ਹੀਰਾਂ ਤੋਂ ਰਾਈਆਂ ਅਤੇ ਰਾਈਆਂ ਤੋਂ ਸ੍ਰੀ ਭੈਣੀ ਸਾਹਿਬ ਤਕ ਸੜਕ ਦਾ ਨਾਮ ਸਤਿਗੁਰੂ ਰਾਮ ਸਿੰਘ ਮਾਰਗ ਰੱਖਿਆ ।

95 ਪੰਜਾਬ ਸਰਕਾਰ ਦੇ ਲੋਕ ਨਿਰਮਾਣ ਵਿਭਾਗ ਵਲੋਂ ਪਿੰਡ ਸ੍ਰੀ ਭੈਣੀ ਸਾਹਿਬ ਅਤੇ ਰਾਈਆਂ ਤੋਂ ਚੱਕ ਸਰਵਨ ਨਾਥ ਤਕ ਸੜਕ ਦਾ ਨਾਮ ਸਤਿਗੁਰੂ ਰਾਮ ਸਿੰਘ ਮਾਰਗ ਰੱਖਿਆ ।

96 ਪੰਜਾਬ ਸਰਕਾਰ ਦੇ ਲੋਕ ਨਿਰਮਾਣ ਵਿਭਾਗ ਵਲੋਂ, ਸ੍ਰੀ ਭੈਣੀ ਸਾਹਿਬ ਤੋਂ ਰਾਈਆਂ, ਸ੍ਰੀ ਭੈਣੀ ਸਾਹਿਬ ਤੋਂ ਕੋਟ ਗੰਗੂ ਰਾਏ ਤਕ, ਸ੍ਰੀ ਭੈਣੀ ਸਾਹਿਬ ਤੋਂ ਲਾਟੋਦਾਨਾ, ਸ੍ਰੀ ਭੈਣੀ ਸਾਹਿਬ ਤੋਂ ਉਪੱਲਾਂ ਤਕ ਸੜਕਾਂ ਦਾ ਨਾਮ ਸਤਿਗੁਰੂ ਰਾਮ ਸਿੰਘ ਮਾਰਗ ਰੱਖਿਆ ਗਿਆ ।

97 ਪੰਜਾਬ ਸਰਕਾਰ ਵਲੋਂ ਰਿਸ਼ੀ ਨਗਰ ਲੁਧਿਆਣਾ ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਤੇ ਇਕ ਪਾਲੀਟੈਕਨਿਕਕਾਲਜ ਦਾ ਨਾਮ ਸਤਿਗੁਰੂ ਰਾਮ ਸਿੰਘ ਬਹੁ ਤਕਨੀਕੀ ਕਾਲਜ (ਇ) ਰੱਖਿਆ ਗਿਆ

98 ਨਗਰ ਨਿਗਮ ਲੁਧਿਆਣਾ ਵਲੋਂ ਲੁਧਿਆਣਾ ਵਿਖੇ ਬਸੰਤ ਪਾਰਕ ਦਾ ਨਾਮ ਸਤਿਗਰੂ ਰਾਮ ਸਿੰਘ ਮਿਉਂਸਪਲ ਪਾਰਕ ਰੱਖਿਆ ਅਤੇ ਪਾਰਕ ਨੂੰ ਸੁੰਦਰ ਬਨਾਉਣ ਲਈ ਪਹਿਲਾਂ ਲਗਭਗ 70/- ਲੱਖ ਰੁਪਏ ਲੱਗ ਚੁੱਕੇ ਹਨ ਅਤੇ ਹੁਣ 40/- ਲੱਖ ਰੁਪਏ ਟੂਰਿਜ਼ਮ ਵਿਭਾਗ ਪੰਜਾਬ ਵਲੋਂ ਹੋਰ ਲੱਗ ਰਹੇ ਹਨ ਜਿਸਦਾ ਕੰਮ ਚਲ ਰਿਹਾ ਹੈ ।

## ਪੰਜਾਬ ਸਰਕਾਰ ਵਲੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਅੰਦੋਲਨ ਸਬੰਧੀ ਪੰਜਾਬ ਵਿਚ ਲਗਾਈਆਂ ਤਸਵੀਰਾਂ ਦਾ ਵੇਰਵਾ

99 ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਲਹਿਰ ਸਬੰਧੀ ਤਸਵੀਰਾਂ ਸਮੂਹ ਜਿਲਿਆਂ ਦੇ ਡਿਪਟੀ ਕਮਿਸ਼ਨਰ ਆਫਿਸਜ਼ ਵਿਚ ਅਤੇ ਜਿਲੇ ਦੇ ਬਾਕੀ ਸਾਰੇ ਮਹਿਕਮਿਆਂ ਦੇ ਦਫਤਰਾਂ ਵਿਚ ਲਗਾਉਣ ਲਈ ਪੰਜਾਬ ਸਰਕਾਰ ਵਲੋਂ ਹੁਕਮ ਜਾਰੀ ਕੀਤੇ ਗਏ ਹਨ । ਲੁਧਿਆਣਾ ਜਿਲੇ ਅਤੇ ਬਾਕੀ ਸਾਰੇ ਜਿਲ੍ਹਿਆਂ ਦੇ ਸਾਰੇ ਮਹਿਕ਼ਮਿਆਂ ਦੇ ਦਫਤਰਾਂ ਵਿਚ ਤਸਵੀਰਾਂ ਲੱਗ ਚੁਕੀਆਂ ਹਨ ।

100 ਪੰਜਾਬ ਸਰਕਾਰ ਦੇ ਸਭਿਆਚਾਰਕ ਮਾਮਲੇ, ਪੁਰਾਤੱਤਵ ਤੇ ਅਜਾਇਬਘਰ, ਵਿਭਾਗ ਵਲੋਂ ਇਹ ਹੁਕਮ ਜਾਰੀ ਕੀਤੇ ਹੋਏ ਹਨ ਕਿ ਪੰਜਾਬ ਸਰਕਾਰ ਦੇ ਸਮੂਹ ਮਿਊਜਿਅਮਾਂ ਅਤੇ ਆਰਟ ਗੈਲਰੀਆਂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਅੰਦੋਲਨ ਸਬੰਧੀ ਤਸਵੀਰਾਂ ਲਗਾਈਆਂ ਜਾਣ ।

101 ਪੰਜਾਬ ਵਿਧਾਨ ਸਭਾ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਪਹਿਲਾਂ **4X3** ਸਾਈਜ਼ ਦੀ ਸੀ ਜੋ ਕਿ ਹੁਣ ਵਧਾ ਕੇ **5X4** ਸਾਈਜ਼ ਦੀ ਲਗਵਾਈ ਗਈ ਹੈ । ਇਹ ਤਸਵੀਰ ਬਾਕੀ ਲੱਗੀਆਂ ਤਸਵੀਰਾਂ ਤੋਂ ਵੱਡੀ ਹੈ ਅਤੇ ਸਭ ਦੇ ਵਿਚਕਾਰ ਹੈ ।

102 ਪੰਜਾਬ ਸਿਵਲ ਸਕਤੱਰੇਤ ਅਤੇ ਪੰਜਾਬ ਮਿੰਨੀ ਸਕਤੱਰੇਤ ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਸ਼ਹੀਦਾ ਦੀਆਂ ਤਸਵੀਰਾਂ ਲਗਾਈਆਂ ਗਈਆਂ।

103 ਸੂਚਨਾ ਤੇ ਲੋਕ ਸੰਪਰਕ ਵਿਭਾਗ ਪੰਜਾਬ ਵਲੋ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਅੰਦੋਲਨ ਸਬੰਧੀ ਸ੍ਰੀ ਬਲਵਿੰਦਰ ਸਿੰਘ ਆਰਟਿਸਟ (ਖੰਨਾ) ਪਾਸੋਂ ਤਿੰਨ ਪੇਂਟਿੰਗਜ਼ ਬਣਵਾਈਆਂ ਜਾ ਚੁੱਕੀਆਂ ਹਨ ਅਤੇ ਬਾਕੀ ਕੂਕਾ ਲਹਿਰ ਦੀਆਂ ਇਤਿਹਾਸਕ ਪੇਂਟਿੰਗਜ਼ ਬਲਵਿੰਦਰ ਸਿੰਘ ਨੂੰ ਬਨਾਉਣ ਲਈ ਹੁਕਮ ਜਾਰੀ ਕੀਤੇ ਜਾ ਚੁੱਕੇ ਹਨ ।

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਲਹਿਰ ਸਬੰਧੀ ਰੀਸਰਚ

104 ਰੰਗੂਨ (ਬਰਮਾ) ਵਿਖੇ ਜਿਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਰੱਖਿਆ ਗਿਆ ਸੀ ਉਹਨਾਂ ਸਥਾਨਾਂ ਬਾਰੇ ਖੋਜ ਕਰਨ ਲਈ ਭਾਰਤ ਸਰਕਾਰ ਦੇ ਵਿਦੇਸ਼ ਮੰਤਰਾਲੇ ਵਲੋਂ ਸ੍ਰੀ ਸੁਰਿੰਦਰ ਸਿੰਘ ਨਾਮਧਾਰੀ ਦੀ ਅਗਵਾਈ ਹੇਠ ਵਫਦ ਭੇਜਿਆ ਗਿਆ ।

105 ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਲਹਿਰ ਬਾਰੇ ਪਾਕਿਸਤਾਨ ਵਿਚ ਰੀਸਰਚ ਕਰਨ ਲਈ ਵਿਦੇਸ਼ ਮੰਤਰਾਲੇ ਵਲੋਂ ਡੈਲੀਗੇਸ਼ਨ ਦੀ ਮੰਗ ਕੀਤੀ ਗਈ ਹੈ ।

## ਸ੍ਰੀ ਭੈਣੀ ਸਾਹਿਬ ਅਤੇ ਰਾਈਆਂ ਪਿੰਡਾਂ ਦੀਆਂ ਪਹੁੰਚ ਸੜਕਾਂ ਦੀ ਉਸਾਰੀ ਦਾ ਵੇਰਵਾ

106 ਖੰਨਾ ਰੋਡ ਤੋਂ ਨਾਮਧਾਰੀ ਸ਼ਹੀਦੀ ਸਮਾਰਕ ਮਲੇਰਕੋਟਲਾ ਦੀ ਪਹੁੰਚ ਸੜਕ ਤਕਰੀਬਨ ਕਿਲੋਮੀਟਰ ਲੰਬੀ ਜਿਸ ਤੇ ਲਗਭਗ 25/- ਲੱਖ ਰੁਪਏ ਖਰਚ ਹੋਏ ਹਨ, ਬਣਾਈ ਗਈ ।

107 ਚੰਡੀਗੜ੍ਹ ਰੋਡ ਸ੍ਰੀ ਭੈਣੀ ਸਾਹਿਬ ਕੋਹਾੜਾ ਮਾਛੀਵਾੜਾ ਰੋਡ ਤਕ ਸੜਕ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਅਧੀਨ ਬਣਾਈ ਜਿਸ ਤੇ ਤਕਰੀਬਨ 3.5 ਕਰੋੜ ਰੁਪਏ ਖਰਚ ਆਏ ।

108 ਸ੍ਰੀ ਭੈਣੀ ਸਾਹਿਬ ਤੋਂ ਉਪੱਲਾਂ, ਲੰਬਾਈ 1.95 ਕਿਲੋਮੀਟਰ, ਲਾਗਤ 60/- ਲੱਖ ਰੁਪਏ, 10 ਫੁੱਟ ਤੋਂ ਵਧਾ ਕੇ 18 ਫੁੱਟ ਸੜਕ ਚੌੜੀ ਕਰਨ ਲਈ ਫੰਡਜ਼ ਰਲੀਜ ਹੋ ਚੁੱਕੇ ਹਨ ।

109 ਪਿੰਡ ਰਾਈਆਂ ਦੀ ਫਿਰਨੀ ਲੰਬਾਈ 0.92 ਕਿ.ਮੀ. ਲਾਗਤ 31.90 ਲੱਖ ਰੁਪਏ 10 ਫੁੱਟ ਤੋਂ ਵਧਾ ਕੇ 18 ਫੁੱਟ ਸੜਕ ਚੌੜੀ ਕੀਤੀ ਗਈ ।

110 ਸ੍ਰੀ ਭੈਣੀ ਸਾਹਿਬ ਅਤੇ ਰਾਈਆਂ ਦੀਆਂ ਇੰਟਰਨਲ ਰੋਡਜ਼ ਤੇ ਪ੍ਰੀਮਿਕਸ ਪਾਉਣ ਲਈ ਪੰਜਾਬ ਸਰਕਾਰ ਵਲੋਂ 56/- ਲੱਖ ਰੁਪਏ ਦੇ ਫੰਡਜ਼ ਜਾਰੀ ਕੀਤੇ ਗਏ ਤੇ ਕੰਮ ਚਲ ਰਿਹਾ ਹੈ ।

111 ਸ੍ਰੀ ਭੈਣੀ ਸਾਹਿਬ ਦੀ ਫਿਰਨੀ ਚੌੜੀ ਕਰਨ ਲਈ 30/- ਲੱਖ ਰੁਪਏ ਦੇ ਫੰਡਜ਼ ਜਾਰੀ ਕੀਤੇ ਗਏ ਅਤੇ ਇਸ ਨੂੰ 10 ਫੁੱਟ ਤੋਂ 18 ਫੁੱਟ ਕਰ ਦਿੱਤਾ ਗਿਆ ਹੈ।

112 ਸ੍ਰੀ ਭੈਣੀ ਸਾਹਿਬ ਤੋਂ ਚੱਕ ਸਰਵਨ ਨਾਥ ਤੱਕ ਨਵੀਂ ਸੜਕ ਲਈ 70/- ਲੱਖ ਰੁਪਏ ਜਾਰੀ ਕੀਤੇ ਗਏ ਅਤੇ ਸੜਕ ਬਣ ਗਈ ਹੈ।

113 ਸ੍ਰੀ ਭੈਣੀ ਸਾਹਿਬ ਤੋਂ ਲਾਟੋ ਦਾਨਾ ਤੱਕ ਸੜਕ ਲਈ 60/- ਲੱਖ ਰੁਪਏ ਜਾਰੀ ਕੀਤੇ ਗਏ ਅਤੇ ਸੜਕ ਬਣ ਗਈ ਹੈ।

114 ਸ੍ਰੀ ਭੈਣੀ ਸਾਹਿਬ ਤੋਂ ਕੋਟ ਗੰਗੂ ਰਾਏ ਤੱਕ ਸੜਕ ਲਈ 85/- ਲੱਖ ਰੁਪਏ ਜਾਰੀ ਕੀਤੇ ਅਤੇ ਸੜਕ ਬਣ ਗਈ ਹੈ।

115 ਰਾਈਆਂ ਤੋਂ ਮਾਛੀਵਾੜਾ ਰੋਡ ਤਕ ਨਵੀਂ ਸੜਕ ਲਈ 40/- ਲੱਖ ਰੁਪਏ ਜਾਰੀ ਕੀਤੇ ਅਤੇ ਸੜਕ ਬਣ ਗਈ ਹੈ।

## ਨਾਮਧਾਰੀ ਸ਼ਹੀਦਾਂ ਦੇ ਜੱਦੀ ਪਿੰਡਾਂ ਵਿਚ ਯਾਦਗਾਰਾਂ

116 ਨਾਮਧਾਰੀ ਸ਼ਹੀਦਾਂ ਦੀਆਂ ਯਾਦਗਾਰਾਂ ਪਿੰਡਾਂ ਵਿਚ ਬਨਾਉਣ ਲਈ ਤਕਰੀਬਨ 14 ਪਿੰਡਾਂ ਦੀਆਂ ਪੰਚਾਇਤਾਂ ਵਲੋਂ 2 ਏਕੜ ਜਮੀਨ ਦੇ ਮਤੇ ਟ੍ਰਸਟ ਦੇ ਨਾਮ ਪਾ ਕੇ ਭੇਜੇ ਗਏ ਹਨ । ਬਾਕੀ ਪਿੰਡਾਂ ਦੀਆਂ ਪੰਚਾਇਤਾਂ ਵਲੋਂ ਕਾਰਵਾਈ ਕੀਤੀ ਜਾ ਰਹੀ ਹੈ ।

## ਕੂਕਾ ਸ਼ਹੀਦ ਯਾਦਗਾਰੀ ਟ੍ਰਸਟ ਨੂੰ ਮੋਹਾਲੀ ਵਿਖੇ ਗੁਰਦੁਆਰਾ ਬਨਾਉਣ ਲਈ ਜਗ੍ਹਾ ਦੀ ਅਲਾਟਮੈਂਟ ਕੀਤੀ ਗਈ ।

117 ਮੋਹਾਲੀ ਵਿਖੇ ਕੂਕਾ ਸ਼ਹੀਦ ਯਾਦਗਾਰੀ ਟ੍ਰਸਟ ਨੂੰ ਗੁਰਦੁਆਰੇ ਲਈ 1000 ਗਜ਼ ਜਗ੍ਹਾ 6/- ਪ੍ਰਤੀ ਵਰਗ ਗਜ਼ ਦੀ ਸਲਾਨਾ ਲੀਜ ਤੇ ਦਿਤੀ ਗਈ ਸੀ ਅਤੇ ਹੁਣ ਨਾਲ ਲਗਦੀ 1425 ਵਰਗ ਗਜ਼ ਹੋਰ ਜਗ੍ਹਾ 14/- ਪ੍ਰਤੀ ਵਰਗ ਗਜ਼ ਦੀ ਸਲਾਨਾ ਲੀਜ ਤੇ ਪੰਜਾਬ ਸਰਕਾਰ ਵਲੋਂ ਦਿਤੀ ਗਈ । ਜੋ ਕਿ ਕੁਲ ਰਕਬਾ 2425 ਵਰਗ ਗਜ਼ ਕੂਕਾ ਸ਼ਹੀਦ ਯਾਦਗਾਰੀ ਟ੍ਰਸਟ ਦੇ ਨਾਮ ਹੋ ਗਈ ਹੈ।

## ਨਾਮਧਾਰੀ ਸ਼ਹੀਦੀ ਸਮਾਰਕ ਅੰਮ੍ਰਿਤਸਰ

118 ਨਾਮਧਾਰੀ ਸ਼ਹੀਦੀ ਸਮਾਰਕ ਅੰਮ੍ਰਿਤਸਰ ਦੀ ਉਸਾਰੀ ਲਈ ਪੰਜਾਬ ਸਰਕਾਰ ਦੇ ਟੂਰਿਜ਼ਮ ਵਿਭਾਗ ਵਲੋਂ 35.39 ਲੱਖ ਰੁਪਏ ਖਰਚ ਕੀਤੇ ਜਾ ਰਹੇ ਹਨ ਅਤੇ ਕੰਮ ਚਲ ਰਿਹਾ ਹੈ ਅਤੇ ਬਾਕੀ ਰਹਿੰਦੇ ਕੰਮ ਨੂੰ ਪੂਰਾ ਕਰਨ ਟੂਰਿਜ਼ਮ ਵਿਭਾਗ ਪੰਜਾਬ ਵਲੋਂ ਤਕਰੀਬਨ 50/- ਲੱਖ ਰੁਪਏ ਹੋਰ ਖਰਚ ਕੀਤੇ ਜਾਣਗੇ ।

119 ਨਾਮਧਾਰੀ ਸ਼ਹੀਦੀ ਸਮਾਰਕ ਅੰਮ੍ਰਿਤਸਰ ਵਿਖੇ 10 ਮਰਲੇ ਹੋਰ ਜਗ੍ਹਾ ਮੁਫਤ ਦਿਤੀ ਜਿਥੇ ਬਿਜਲੀ ਬੋਰਡ ਦਾ ਸਬਸਟੇਸ਼ਨ ਸ਼ਿਫਟ ਸੀ ਅਤੇ ਨਾਲ ਲਗਦੀ ਨਰਸਿਗ ਸਕੂਲ 260 ਗਜ਼ ਜਗ੍ਹਾ ਹੋਰ ਮੁਫਤ ਲੈਣ ਲਈ ਕਾਰਵਾਈ ਚਲ ਰਹੀ ਹੈ ।

## ਸ੍ਰੀ ਭੈਣੀ ਸਾਹਿਬ ਅਤੇ ਰਾਈਆਂ ਪਿੰਡਾਂ ਵਿਚ ਹੋਏ ਵਿਕਾਸ ਕਾਰਜਾਂ ਦਾ ਵੇਰਵਾ

120 ਪੰਜਾਬ ਸਰਕਾਰ ਨੇ ਸ੍ਰੀ ਭੈਣੀ ਸਾਹਿਬ ਅਤੇ ਰਾਈਆਂ ਡੀਵੈਲਪਮੈਂਟ ਬੋਰਡ ਬਣਾਇਆ।

121 ਕੇਂਦਰ ਸਰਕਾਰ ਦੇ ਟੂਰਿਜ਼ਮ ਵਿਭਾਗ ਵੱਲੋਂ ਸ੍ਰੀ ਭੈਣੀ ਸਾਹਿਬ ਨੂੰ ਟੂਰਿਸਟ ਡੈਸਟੀਨੇਸ਼ਨ ਵਜੋਂ ਵਿਕਸਿਟ ਕਰਨ ਲਈ 301.62 ਲੱਖ ਰੁਪਏ ਪੰਜਾਬ ਸਰਕਾਰ ਦੇ ਟੂਰਿਜ਼ਮ ਵਿਭਾਗ ਨੂੰ ਰਿਲੀਜ਼ ਕੀਤੇ ਜਾ ਚੁਕੇ ਹਨ ਅਤੇ ਪੰਜਾਬ ਦੇ ਟੂਰਿਜ਼ਮ ਵਿਭਾਗ ਵਲੋਂ ਸ੍ਰੀ ਭੈਣੀ ਸਾਹਿਬ ਵਿਖੇ ਕੰਮ ਚਲ ਰਿਹਾ

122 ਸ੍ਰੀ ਭੈਣੀ ਸਾਹਿਬ ਅਤੇ ਰਾਈਆਂ ਵਿਖੇ 24 ਘੰਟੇ ਬਿਜਲੀ ਦੀ ਸਪਲਾਈ ਬਿਨਾਂ ਕਿਸੇ ਕੱਟ ਤੋਂ ਨਿਰਵਿਘਨ ਚਾਲੂ ਕੀਤੀ ਗਈ ਅਤੇ ਇਹਨਾਂ ਪਿੰਡਾਂ ਦਾ ਵੱਖਰਾ ਫੀਡਰ ਵੀ ਲਗਾਇਆ ਜਾ ਰਿਹਾ ਹੈ

123 ਪੰਜਾਬ ਦੇ ਟੂਰਿਜ਼ਮ ਵਿਭਾਗ ਵਲੋਂ ਸ੍ਰੀ ਭੈਣੀ ਸਾਹਿਬ, ਰਾਈਆਂ, ਨਾਮਧਾਰੀ ਸ਼ਹੀਦੀ ਸਮਾਰਕ ਲੁਧਿਆਣਾ, ਅੰਮ੍ਰਿਤਸਰ, ਰਾਏਕੋਟ ਨੂੰ ਪੰਜਾਬ ਦੇ ਟੂਰਿਸਟ ਨਕਸ਼ੇ ਵਿਚ ਸ਼ਾਮਲ ਕੀਤਾ ਗਿਆ ।

124 ਪੰਜਾਬ ਸਰਕਾਰ ਵਲੋਂ ਪਿੰਡ ਸ੍ਰੀ ਭੈਣੀ ਸਾਹਿਬ ਵਿਖੇ ਪਹਿਲਾਂ 25/- ਲੱਖ ਰੁਪਏ ਦੀ ਲਾਗਤ ਨਾਲ ਇੰਨਡੋਰ ਸੇਡੀਅਮ ਦੀ ਉਸਾਰੀ ਕੀਤੀ ਗਈ ਅਤੇ ਇਸਨੂੰ ਇੰਟਰਨੈਸ਼ਨਲ ਲੈਵਲ ਦਾ ਸਟੇਡੀਅਮ ਬਨਾਉਣ ਲਈ ਇਸਦੀ ਪਲਾਨਿੰਗ ਕਰਕੇ (ਜਿਸ ਵਿਚ ਅਥਲੈਟਿਕ ਟਰੈਕ, ਸਵਿਮਿੰਗ ਪੂਲ, ਅਤੇ ਖਿਡਾਰੀਆਂ ਦੇ ਰਹਿਣ ਲਈ ਹੋਸਟਲ ਆਦਿ ਦਾ ਪ੍ਰਬੰਧ ਹੋਵੇਗਾ) ਦੀ ਪ੍ਰਪੋਜਲ 10.35 ਕਰੋੜ ਰੁਪਏ ਦੀ ਤਿਆਰ ਕਰਕੇ ਪੰਜਾਬ ਸਰਕਾਰ ਵਲੋਂ ਕੇਂਦਰ ਸਰਕਾਰ ਨੂੰ ਭੇਜੀ ਗਈ ਹੈ ।

125 ਸ੍ਰੀ ਭੈਣੀ ਸਾਹਿਬ ਸਪੋਰਟਸ ਅਕੈਡਮੀ ਨੂੰ ਇਕ ਜਿਮ ਅਤੇ 2 ਕੋਚ ਸਰਕਾਰੀ ਤੌਰ ਤੇ ਦਿਤੇ ਜਿਹਨਾਂ ਦੀ ਤਨਖਾਹ ਪੰਜਾਬ ਸਰਕਾਰ ਦਿੰਦੀ ਹੈ।

126 ਪਿੰਡ ਸ੍ਰੀ ਭੈਣੀ ਸਾਹਿਬ ਦੀਆਂ ਪਹਿਲਾਂ ਗਲੀਆਂ ਨਾਲੀਆਂ ਸਾਰੀਆਂ ਪੱਕੀਆਂ ਕਰਵਾਈਆਂ ਗਈਆਂ ਸਨ ਅਤੇ ਹੁਣ ਨਵੀਂ ਅਬਾਦੀ ਵੱਧਣ ਕਰਕੇ ਨਵੀਆਂ ਗਲੀਆਂ ਨਾਲੀਆਂ ਪੱਕੀਆਂ ਬਨਾਉਣ ਲਈ 57/- ਲੱਖ ਰੁਪਏ **NRI** ਸਕੀਮ ਅਧੀਨ ਮੰਨਜ਼ੂਰ ਕੀਤੇ ਗਏ ਜਿਸਦਾ 25% ਕੰਮ ਹੋ ਚੁੱਕਾ ਹੈ ਅਤੇ ਬਾਕੀ ਦਾ ਕੰਮ ਮੌਕੇ ਤੇ ਚਲ ਰਿਹਾ ਹੈ ।

127 ਸ੍ਰੀ ਭੈਣੀ ਸਾਹਿਬ ਅਤੇ ਰਾਈਆਂ ਵਿਖੇ PEDA ਵਲੋਂ 150 ਸੋਲਰ ਲਾਈਟਾਂ ਲਗਾਈਆਂ ਜਾ ਚੁੱਕੀਆ ਹਨ ਅਤੇ 100 ਹੋਰ ਸੋਲਰ ਲਾਈਟਾਂ ਲਗਾਉਣ ਲਈ ਪ੍ਰਪੋਜਲ ਤਿਆਰ ਕਰਕੇ ਵਿੱਤ ਵਿਭਾਗ ਨੂੰ ਲੋੜੀਂਦੇ ਫੰਡਜ਼ ਜਾਰੀ ਕਰਨ ਦੇ ਹੁਕਮ ਜਾਰੀ ਕੀਤੇ ਹਨ।

128 ਗੁਰਦੁਆਰਾ ਸ੍ਰੀ ਭੈਣੀ ਸਾਹਿਬ ਲਈ 1.5 ਲੱਖ ਲੀਟਰ ਵਾਲੀ ਪਾਨੀ ਦੀ ਟੈਂਕੀ ਲਗਵਾਉਣ ਲਈ ਪੰਜਾਬ ਸਰਕਾਰ ਵਲੋਂ 30/- ਲੱਖ ਰੁਪਏ ਸੈਂਕਸ਼ਨ ਕੀਤੇ ਗਏ । ਜਿਸਦਾ ਦਾ ਕੰਮ ਚਲ ਰਿਹਾ ਹੈ ਅਤੇ ਮੁਕੰਮਲ ਹੋਣ ਵਾਲਾ ਹੈ ।

129 ਸ੍ਰੀ ਭੈਣੀ ਸਾਹਿਬ ਵਿਖੇ ਤਕਰੀਬਨ 1/- ਕਰੋੜ ਰੁਪਏ ਦੀ ਲਾਗਤ ਵਾਲੇ 10 ਬਿਸਤਰਿਆਂ ਵਾਲੇ ਸਤਿਗੁਰੂ ਰਾਮ ਸਿੰਘ ਪ੍ਰਾਇਮਰੀ ਹੈਲਥ ਸੈਂਟਰ ਦਾ ਨੀਂਹ ਪੱਥਰ ਸ੍ਰੀ ਸਤਿਗੁਰੂ ਜੀ ਵੱਲੋਂ ਮਿਤੀ 28.04.2011 ਨੂੰ ਰੱਖਿਆ ਗਿਆ ਅਤੇ ਹਸਪਤਾਲ ਦਾ ਕੰਮ ਚਲ ਰਿਹਾ ਹੈ ਅਤੇ ਮੁਕੰਮਲ ਹੋਣ ਵਾਲਾ ਹੈ । ਇਸ ਹਸਪਤਾਲ ਵਿਚ ਆਯੁਰਵੈਦਿਕ ਡਿਸਪੈਂਸਰੀ ਵੀ ਖੋਲ੍ਹੀ ਜਾਵੇਗੀ ।

130 ਸ੍ਰੀ ਭੈਣੀ ਸਾਹਿਬ ਨੂੰ ਪਵਿੱਤਰ ਅਤੇ ਇਤਿਹਾਸਕ ਘੋਸ਼ਿਤ ਕੀਤਾ ਗਿਆ । ਇਸ ਨੋਟੀਫਿਕੇਸ਼ਨ ਅਨੁਸਾਰ ਪਿੰਡ ਵਿਚ ਮੀਟ, ਸ਼ਰਾਬ, ਤੰਬਾਕੂ, ਸਿਗਰਟ ਅਤੇ ਨੀਲੀਆਂ ਦਵਾਈਆਂ ਦੀ ਵਿਕਰੀ ਨਹੀਂ ਕੀਤੀ ਜਾ ਸਕਦੀ ਅਤੇ ਪੰਚਾਇਤ ਵਲੋਂ ਇਸ ਸਬੰਧੀ ਦੋਸ਼ੀ ਖਿਲਾਫ ਕਾਨੂੰਨੀ ਕਾਰਵਾਈ ਅਤੇ ਜੁਰਮਾਨਾ ਵੀ ਕੀਤਾ ਜਾ ਸਕਦਾ ਹੈ ।

131 ਸਰਕਾਰੀ ਰਿਕਾਰਡ ਵਿਚ ਪਿੰਡ ਭੈਣੀ ਆਲਾ ਤੋਂ ਸ੍ਰੀ ਭੈਣੀ ਸਾਹਿਬ ਨਾਮ ਕਰਵਾਇਆ ਗਿਆ ।

132 ਸ੍ਰੀ ਭੈਣੀ ਸਾਹਿਬ ਵਿਖੇ ਰਹਿੰਦੀ ਵਾਟਰ ਸਪਲਾਈ 25/- ਲੱਖ ਰੁਪਏ ਮਨਜੂਰ ਕਰਵਾਏ ਅਤੇ ਸਾਰੇ ਪਿੰਡ ਵਿਚ ਵਾਟਰ ਸਪਲਾਈ ਦਾ ਕੰਮ ਪੂਰਾ ਹੋ ਗਿਆ ਹੈ।

133 ਸ੍ਰੀ ਭੈਣੀ ਸਾਹਿਬ ਵਿਖੇ ਰਹਿੰਦੀ ਸੀਵਰੇਜ ਦੀ ਸਪਲਾਈ ਲਈ 35/- ਲੱਖ ਰੁਪਏ ਮਨਜੂਰ ਕਰਵਾਏ ਅਤੇ ਸਾਰੇ ਪਿੰਡ ਵਿਚ ਸੀਵਰੇਜ ਦਾ ਕੰਮ ਪੂਰਾ ਹੋ ਗਿਆ ਹੈ।

134 ਸ੍ਰੀ ਭੈਣੀ ਸਾਹਿਬ ਵਿਖੇ ਵਾਟਰ ਟ੍ਰੀਟਮੈਂਟ ਪਲਾਂਟ ਲਗਾਉਣ ਲਈ ਪ੍ਰਪੋਜਲ ਭੇਜੀ ਗਈ ਜਿਸ ਦੀ ਕੀਮਤ ਲਗਭਗ 2 ਕਰੋੜ ਰੁਪਏ ਹੈ।

135 ਸ੍ਰੀ ਭੈਣੀ ਸਾਹਿਬ ਅਨੁਸੂਚਿਤ ਜਾਤੀਆਂ ਲਈ 20 ਲੈਟਰੀਨ ਬਾਥਰੂਮ ਬਣਵਾਏ ।

136 ਸ੍ਰੀ ਭੈਣੀ ਸਾਹਿਬ ਨੂੰ ਮਿਲਾਉਂਦੀਆਂ (ਚੰਡੀਗੜ੍ਹ ਰੋਡ - ਸ੍ਰੀ ਭੈਣੀ ਸਾਹਿਬ-ਕੋਹਾੜਾ ਮਾਛੀਵਾੜਾ ਰੋਡ, ਸ੍ਰੀ ਭੈਣੀ ਸਾਹਿਬ ਤੋਂ ਕੋਟ ਗੰਗੂ ਰਾਏ, ਸ੍ਰੀ ਭੈਣੀ ਸਾਹਿਬ ਤੋਂ ਰਾਈਆਂ, ਸ੍ਰੀ ਭੈਣੀ ਸਾਹਿਬ ਤੋਂ ਚੱਕ ਸਰਵਨ ਨਾਥ, ਸ੍ਰੀ ਭੈਣੀ ਸਾਹਿਬ ਤੋਂ ਉੱਪਲਾਂ, ਸ੍ਰੀ ਭੈਣੀ ਸਾਹਿਬ ਤੋਂ ਲਾਟੋਂ ਦਾਨਾ) ਸੜਕਾਂ ਤੇ ਜੰਗਲਾਤ ਵਿਭਾਗ ਵਲੋਂ ਤਕਰੀਬਨ 12000 ਹਜਾਰ ਨਵੇਂ ਬੂਟੇ ਲਗਾਏ ।

137 ਪੰਜਾਬ ਸਰਕਾਰ ਦੇ ਨਗਰ ਅਤੇ ਸ਼ਹਿਰੀ ਯੋਜਨਾਬੰਦੀ ਵਿਭਾਗ ਵੱਲੋਂ ਜਾਰੀ ਕੀਤੇ ਨੋਟੀਫਿਕੇਸ਼ਨ ਨੰਬਰ **4228-CTP(Pb)-111** ਮਿਤੀ 16.06.2011 ਰਾਹੀਂ ਸ੍ਰੀ ਭੈਣੀ ਸਾਹਿਬ ਅਤੇ ਰਾਈਆਂ ਦੇ ਆਲੇ ਦੁਆਲੇ ਦੇ ਰਕਬੇ ਨੂੰ ਕੰਟਰੋਲ ਏਰੀਆ / ਪਲਾਨਿੰਗ ਰਹਾਇਸ਼ੀ ਏਰੀਆ ਡਿਕਲੇਅਰ ਕੀਤਾ ਗਿਆ ਹੈ ।

138 ਬੱਸ ਸਰਵਿਸ : ਸ੍ਰੀ ਭੈਣੀ ਸਾਹਿਬ-ਚੰਡੀਗੜ੍ਹ (ਇਕ ਟਾਈਮ), ਸ੍ਰੀ ਭੈਣੀ ਸਾਹਿਬ-ਲੁਧਿਆਣਾ (ਪੰਜ ਟਾਈਮ), ਸ੍ਰੀ ਭੈਣੀ ਸਾਹਿਬ ਜੀਵਨ ਨਗਰ ਜਿਲਾ ਸਿਰਸਾ (ਹਰਿਆਣਾ) (ਇਕ ਟਾਈਮ) ਲਈ ਬੱਸ ਸੇਵਾਵਾਂ ਚਾਲੂ ਕੀਤੀਆਂ ਗਈਆਂ ।

139 ਸ੍ਰੀ ਭੈਣੀ ਸਾਹਿਬ ਦੇ ਸਕੂਲ ਨੂੰ ਅਪਗ੍ਰੇਡ ਕਰਕੇ ਸੀਨੀਅਰ ਸੈਕੰਡਰੀ ਕੀਤਾ ਗਿਆ ।

140 ਸ੍ਰੀ ਭੈਣੀ ਸਾਹਿਬ ਦੇ ਸਕੂਲ ਵਿਚ 20 ਲੱਖ ਰੁਪਏ ਪਹਿਲਾਂ ਵਾਧੂ ਕਮਰਿਆਂ ਲਈ ਅਤੇ ਹੁਣ ਲੈਟਰੀਨ, ਬਾਥਰੂਮ, ਲੈਬੋਟਰੀ, ਲਾਇਬਰੇਰੀ ਅਤੇ ਚਾਰ ਦੀਵਾਰੀ ਲਈ 15/- ਲੱਖ ਰੁਪਏ ਦੀ ਗ੍ਰਾਂਟ ਦਿਤੀ ।

141 ਸ੍ਰੀ ਭੈਣੀ ਸਾਹਿਬ ਦੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਵਿਚ ਅਧਿਆਪਕਾਂ ਦੀਆਂ ਖਾਲੀ ਪਈਆਂ 8 ਪੋਸਟਾਂ ਨੂੰ ਭਰਿਆ ਗਿਆ ।

142 ਨਾਮਧਾਰੀ ਡੇਰਾ ਨੀਲੋਂ ਨਹਿਰ ਵਿਖੇ ਲਗਭਗ 3 ਏਕੜ ਜਮੀਨ ਪੰਜਾਬ ਦੇ ਸਿੰਚਾਈ ਵਿਭਾਗ ਤੋਂ ਲੈ ਕੇ ਦਿਤੀ ।

143 ਨਾਮਧਾਰੀ ਡੇਰਾ ਨੀਲੋ ਨਹਿਰ ਵਿਖੇ ਜਾਣ ਲਈ ਸੇਮ ਨਤਲੇ ਤੇ ਪੁਲੀ ਬਣਵਾਈ ਗਈ ।

144 ਰਾਈਆਂ ਵਿਖੇ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਅਸਥਾਨ ਵਾਲੀ ਜਗ੍ਹਾ ਲਈ ਅਤੇ ਪ੍ਰਕਾਸ਼ ਅਸਥਾਨ ਨੂੰ ਜਾਣ ਵਾਲੀ ਸੜਕ ਪੱਕੀ ਕਰਵਾਈ।

145 ਰਾਈਆਂ ਵਿਖੇ ਪਸ਼ੂਆਂ ਦੀ ਡਿਸਪੈਂਸਰੀ ਖੋਲੀ ਗਈ ।

146 ਰਾਈਆਂ ਵਿਖੇ ਪਬਲਿਕ ਦੀ ਸਹੂਲਤ ਲਈ ਡਿਪੈਸਰੀ ਖੋਲੀ ਗਈ ।

147 ਰਾਈਆਂ ਵਿਖੇ ਅਨੁਸੂਚਿਤ ਜਾਤੀਆਂ ਲਈ 20 ਲੈਟਰੀਨ ਬਾਥਰੂਮ ਬਣਾਏ।

148 ਰਾਈਆਂ ਵਿਖੇ ਪੰਚਾਇਤ ਘਰ ਬਨਵਾਉਣ ਲਈ ਗ੍ਰਾਂਟ ਦਿਤੀ ਗਈ ।

149 ਰਾਈਆਂ ਦਾ ਸਰਕਾਰੀ ਪ੍ਰਾਇਮਰੀ ਸਕੂਲ 5ਵੀਂ ਤੋਂ ਅਪਗ੍ਰੇਡ ਕਰਕੇ 8ਵੀਂ ਤਕ ਹੋਇਆ

150 ਰਾਈਆਂ ਵਿਖੇ ਆਮ ਜਨਤਾ ਅਤੇ ਅਨੁਸੂਚਿਤ ਜਾਤੀਆਂ ਲਈ ਵੱਖਰੀ ਵੱਖਰੀ ਧਰਮਸ਼ਾਲਾ ਬਨਾਉਣ ਲਈ ਗ੍ਰਾਂਟ ਦਿਤੀ

151 ਰਾਈਆਂ ਵਿਖੇ ਸ਼ਮਸ਼ਾਨ ਘਾਟ ਦੀ ਉਸਾਰੀ ਲਈ ਗ੍ਰਾਂਟ ਦਿਤੀ ।

152 ਰਾਈਆਂ ਦੀਆਂ ਗਲੀਆਂ ਨਾਲੀਆਂ ਪੱਕੀਆਂ ਕਰਵਾਈਆਂ ।

153 28 ਮਾਰਚ 1999 ਨੂੰ ਖਾਲਸਾ ਪੰਥ ਦੇ 300 ਸਾਲਾ ਸਾਜਨਾ ਦਿਵਸ ਤੇ ਬਾਦਲ ਸਾਹਿਬ ਵਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸ੍ਰੀ ਅਨੰਦਪੁਰ ਸਾਹਿਬ ਵਿਖੇ ਵਿਸ਼ੇਸ਼ ਸਨਮਾਨ ਕੀਤਾ ਗਿਆ ਅਤੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਤਕਰੀਬਨ 35 ਕਿਲੋਮੀਟਰ ਲੰਬੇ ਵਿਸ਼ਾਲ ਨਗਰ ਕੀਰਤਨ ਦੇ ਰੂਪ ਵਿਚ ਸਮੁੱਚੀ ਨਾਮਧਾਰੀ ਸੰਗਤ ਸ੍ਰੀ ਅਨੰਦਪੁਰ ਸਾਹਿਬ ਵਿਖੇ ਪਹੁੰਚੀ।

154 ਫਤਿਹਗੜ੍ਹ ਸਾਹਿਬ ਵਿਖੇ ਬਾਦਲ ਸਾਹਿਬ ਵਲੋਂ ਨਾਮਧਾਰੀ ਸੰਗਤ ਦਾ ਵਿਸ਼ੇਸ਼ ਸਨਮਾਨ ਕੀਤਾ ਗਿਆ ਅਤੇ ਵਿਸ਼ਾਲ ਨਗਰ ਕੀਰਤਨ ਦੇ ਰੂਪ ਵਿਚ ਸਮੁੱਚੀ ਨਾਮਧਾਰੀ ਸੰਗਤ ਸ੍ਰੀ ਫਤਿਹਗੜ੍ਹ ਸਾਹਿਬ ਵਿਖੇ ਨਤਮਸਤਕ ਹੋਈ ।

155 ਵਿਰਾਸਤ-ਏ-ਖਲਾਸਾ ਦੇ ਉਦਘਾਟਨੀ ਸਮਾਰੋਹ ਵਿਚ ਅਨੰਦਪੁਰ ਸਾਹਿਬ ਵਿਖੇ ਨਾਮਧਾਰੀ ਸੰਗਤ ਨੂੰ ਵਿਸ਼ੇਸ਼ ਤੌਰ ਤੇ ਸੱਦਿਆ ਗਿਆ ।

156 ਮੀਨਾਰ-ਏ-ਖਲਾਸਾ ਬਾਬਾ ਬੰਦਾ ਸਿੰਘ ਬਹਾਦਰ ਜੀ ਦੀ ਯਾਦ ਵਿਚ ਚੱਪੜ ਚਿੜੀ ਵਿਖੇ ਬਣੇ ਸਮਾਰਕ ਦੇ ਉਦਘਾਟਨੀ ਸਮਾਰੋਹ ਵਿਚ ਨਾਮਧਾਰੀ ਸੰਗਤ ਨੂੰ ਬਾਦਲ ਸਾਹਿਬ ਵਲੋਂ ਵਿਸ਼ੇਸ਼ ਤੌਰ ਤੇ ਸੱਦਿਆ ਗਿਆ ।

157 ਵੱਡਾ ਘੱਲੂ ਘਾਰਾ ਦੀ ਯਾਦ ਵਿਚ ਕੁੱਪ ਰੋਹੀੜਾ ਵਿਖੇ ਬਣੇ ਸਮਾਰਕ ਦੇ ਉਦਘਾਟਨੀ ਸਮਾਰੋਹ ਵਿਚ ਨਾਮਧਾਰੀ ਸੰਗਤ ਨੂੰ ਬਾਦਲ ਸਾਹਿਬ ਵਲੋਂ ਵਿਸ਼ੇਸ਼ ਤੌਰ ਤੇ ਸੱਦਿਆ ਗਿਆ ।